# ਵਰਿਆਮ

ਪੱਚੀਵਾਂ ਸਾਲ ਅਕਤੂਬਰ ੨੦੦੦

ਪੱਚੀਵਾਂ ਸਾਲ
ਪੱਚੀਵਾਂ ਸਾਲ
ਪੱਚੀਵਾਂ ਸਾਲ
ਪੱਚੀਵਾਂ ਸਾਲ



ਤਿਗੁਰੂ ਜਗਜੀਤ ਸਿੰਘ ਜੀ,ਯੂ.ਕੇ. ਦੇ ਪ੍ਰਧਾਨ ਮੰਤਰੀ
ਮਸਟਰ ਟੋਨੀ ਬਲੇਅਰ ਨੂੰ ਆਸ਼ੀਰਵਾਦ ਦਿੰਦੇ ਹੋਏ।
ਾਲ ਖੜੇ ਹਨ ਲਾਰਡ ਸਵਰਾਜ ਪਾਲ

ਪੱਚੀਵਾਂ ਸਾਲ
ਪੱਚੀਵਾਂ ਸਾਲ

# ਸਮਾਚਾਰ ਦਰਸ਼ਨ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਿਛੇ ਜਿਹੇ ਹੀ ਨਿਊਯਾਰਕ ਅਮਰੀਕਾ ਵਿਚ ਸਥਿਤ ਯੂ.ਐਨ.ਓ. ਦੇ ਮੁੱਖ ਹਾਲ ਵਿਚ ਸੰਸਾਰ ਦੇ ਅਧਿਆਤਮਕ, ਧਾਰਮਕ ਰਹਿਨੁਮਾਵਾਂ ਦੇ ਮਿਲੇਨਿਅਮ ਸਿਖਰ ਸੰਮੇਲਨ ਨੂੰ ਸ਼ੁਸ਼ੋਭਿਤ ਕਰ ਕੇ ਆਏ ਹਨ। ਇਸ ਸਮੇਂ ਸੰਸਾਰ ਦੇ ਵੱਖ-ਵੱਖ ਧਰਮਾਂ ਦੇ ਮੁਖੀਆਂ ਨਾਲ ਆਪ ਦਾ ਵਿਚਾਰ ਵਿਟਾਂਦਰਾ ਵੀ ਹੋਇਆ। ਇਸ ਸੰਮੇਲਨ ਦੀ ਰਿਪੋਰਟ ਵਖਰੀ ਪ੍ਰਕਾਸਤ ਕੀਤੀ ਜਾ ਰਹੀ ਹੈ। ਇਸ ਸੰਮੇਲਨ ਦੀਆਂ ਪ੍ਰਾਪਤ ਦੁਰਲਭ ਤਸਵੀਰਾਂ ਚੋਂ ਕੁਝ ਇਥੇ ਪ੍ਰਕਾਸ਼ਤ ਕਰ ਰਹੇ ਹਾਂ। ਫੋਟੋਆਂ ਵਾਸਤੇਐਸ.ਐਚ.ਆਰ. ਸਿੰਘ ਦਾ ਧੰਨਵਾਦ ਹੈ।



ਸੰਯੁਕਤ ਰਾਜ (ਯੂ.ਐਨ.) ਦੀ ਕੇਂਦਰੀ ਅਸੈਂਬਲੀ ਵਿਚ ਸੰਮੇਲਨ ਦਾ ਇਕ ਦ੍ਰਿਸ਼



ਸਤਿਗੁਰੂ ਜ਼ਗਜ਼ੀਤ ਸਿੰਘ ਜੀ ਸ਼ੀਰੀਆ ਦੇ ਗਰੈਂਡ ਮੁਫਤੀ, ਸ਼ੇਖ ਅਹਿਮਦ ਕੁਫਤਾਰੋ ਨਾਲ

# ਵਰਿਆਮ

ਅਕਤੂਬਰ ੨੦੦੦
ਜਿਲਦ-੨੫
ਅੰਕ ੧੨

**ਸੰਪਾਦਕ**
**ਜਗਦੀਸ਼ ਸਿੰਘ 'ਵਰਿਆਮ'**

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
ਸਾਹਮਣੇ ਸੈਂਟਰਲ ਟਾਊਨ
ਜਲੰਧਰ-੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph.: 222543 (O)
56289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |

ਵਿਦੇਸ਼ ਹਵਾਈ ਡਾਕ (ਇਕ ਸਾਲ) ੨੦ ਪੌਂਡ, [illegible] ਡਾਲਰ
ਚੈਕ ਡਰਾਫਟ Monthly Wariam ਦੇ ਨਾਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਯੂ. ਐਨ. ਓ. ਵਿਚ ਸਿਖਰ ਸੰਮੇਲਣ

ਪਰਮਾਤਮਾ ਇਕ ਹੈ ਪਰ ਉਸ ਤੱਕ ਜਾਣ ਦੇ ਰਸਤੇ ਅਨੇਕ ਹਨ। ਇਹਨਾਂ ਰਸਤਿਆਂ ਨੂੰ ਹੀ ਪੰਥ ਕਿਹਾ ਗਿਆ ਹੈ। ਸੰਸਾਰ ਵਿਚ ਬਹੁਤ ਸਾਰੇ ਧਰਮ ਹਨ। ਇਹਨਾਂ ਧਰਮਾਂ ਨੂੰ ਵੀ ਪੰਥ ਹੀ ਕਿਹਾ ਜਾਂਦਾ ਹਾਂ। ਭਾਵ ਇਹ ਕਿ ਧਰਮ ਪਰਮਾਤਮਾ ਤੱਕ ਜਾਣ ਵਾਸਤੇ ਰਸਤੇ ਹਨ। ਇਹ ਸਾਰੇ ਧਰਮ/ਪੰਥ ਮਨੁੱਖ ਨੂੰ ਈਸ਼ਵਰ ਪ੍ਰਤੀ ਆਸਥਾਵਾਨ ਬਣਾਉਂਦੇ ਹਨ, ਕਿਸੇ ਨਾ ਕਿਸੇ ਰੂਪ ਵਿਚ ਈਸ਼ਵਰ ਦੀ ਸੱਤਾ ਸਵੀਕਾਰਦੇ ਹਨ। ਦਇਆ, ਖਿਮਾ ਸ਼ੀਲਤਾ, ਮਾਨਵਤਾ, ਸਮਾਨਤਾ, ਪਰਉਪਕਾਰ, ਸੇਵਾ ਸਿਮਰਨ ਅਤੇ ਸੱਚੇ ਮਾਰਗ ਚੱਲਣ ਦਾ ਉਪਦੇਸ਼ ਸਾਰੇ ਹੀ ਧਰਮ ਦਿੰਦੇ ਹਨ। .... ਪਰ ਫੇਰ ਵੀ ਜੇ ਵੱਖ-ਵੱਖ ਪੰਥਾਂ ਦੇ ਪੈਰੋਕਾਰ ਆਪਸ ਵਿਚ ਵੀ ਤੇ ਦੂਜੇ ਧਰਮਾਂ ਪੰਥਾਂ ਨਾਲ ਲੜਦੇ ਹਨ ਤਾਂ ਧਰਮ ਦੇ ਮੰਨਣ ਵਿਚ ਕਿਤੇ ਗੜਬੜ ਹੈ। ਧਰਮ ਨੂੰ ਸਹੀ ਅਰਥਾਂ ਵਿਚ ਸਮਝਣ ਵਾਲੇ ਲੋਕਾਈ ਦੇ ਰਹਿਨੁਮਾ ਵੱਖ-ਵੱਖ ਸਮਿਆਂ ਤੇ ਉਪਰਾਲੇ ਕਰਦੇ ਹਨ। 'ਏਕ ਨੂਰ ਤੇ ਸਭੁ ਜਗੁ ਉਪਜਿਆ।' ਅਤੇ 'ਘਟਿ ਘਟਿ ਰਵਿ ਰਹਿਆ ਬਨਵਾਰੀ'। ਦੇ ਸਿਧਾਂਤ ਨੂੰ ਸਾਡੇ ਗੁਰੂਆਂ ਮਹਾਂਪੁਰਖਾਂ ਨੇ ਬੁਲੰਦ ਆਵਾਜ਼ ਆਖਿਆ ਹੈ।

ਸੱਚ ਹੱਕ ਦੀ ਇਸ ਆਵਾਜ਼ ਨੂੰ ਜੇ ਸੰਯੁਕਤ ਰਾਸ਼ਟਰ ਸੰਘ (ਯੂ. ਐਨ. ਓ.) ਦੇ ਮੰਚ ਤੋਂ ਹੁੰਗਾਰਾ ਮਿਲਦਾ ਹੈ ਤਾਂ ਸਚ ਮੁੱਚ ਹੀ ਇਸ ਸਰਬਤ ਦੇ ਭਲੇ ਵਾਸਤੇ ਬਹੁਤ ਜ਼ੋਰਦਾਰ ਆਵਾਜ਼ ਹੋ ਸਕਦੀ ਹੈ।

ਸਯੁਕਤ ਰਾਸ਼ਟਰ ਸੰਘ ਵਲੋਂ ਆਯੋਜਤ ਵਿਸ਼ਾਲ ਸ਼ਾਂਤੀ ਸਿਖਰ ਸੰਮੇਲਣ (ਅਗਸਤ ੨੮-੩੧-੨੦੦੦) ਇਕ ਬਹੁਤ ਸ਼ੁਭ ਕਰਮ ਹੈ। ਇਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਪਧਾਰ ਕੇ ਅਹਿਮ ਭੂਮਿਕਾ ਨਿਭਾਈ ਹੈ। ਵਰਿਆਮ ਦੇ ਇਸ ਅੰਕ ਵਿਚ ਇਸ ਸੰਮੇਲਣ ਦੀ ਇਕ ਸੰਖੇਪ ਰਿਪੋਰਟ ਤੇ ਕੁਝ ਤਸਵੀਰਾਂ ਅਸੀਂ ਪ੍ਰਕਾਸ਼ਤ ਕਰ ਸਕੇ ਹਾਂ। ਪਾਠਕ ਜਨ ਇਸ ਦਾ ਲਾਭ ਤਾਂ ਲੈਣਗੇ ਹੀ ਪਰ ਜੇ ਇਹ ਉਤਮ ਗੱਲਾਂ ਆਪਣੇ ਆਚਰਨ ਦਾ ਹਿੱਸਾ ਬਣਾਈਆਂ ਜਾਣ ਤਾਂ ਸਮੁੱਚੀ ਲੋਕਾਈ ਦੇ ਕਲਿਆਣ ਵਾਸਤੇ ਰਸਤਾ ਖੁਲ੍ਹ ਸਕਦਾ ਹੈ।

ਯੂ. ਐਨ. ਵਿਚ ਇਕੱਤਰ ਹੋਏ ਅਨੇਕਾਂ ਧਰਮਾਂ ਦੇ ਸਰਵੇ ਸਰਵਾ ਜੇ ਸੱਚ ਮੁਚ ਹੀ ਧਰਮ ਦੇ ਤੱਤ ਰੂਪ ਨੂੰ ਪਰਚਾਰਨ, ਇਕ ਦੂਜੇ ਨਾਲ ਪਰੇਮ ਦਾ ਸੰਦੇਸ਼ ਦੇਣ ਤਾਂ ਬਹੁਤ ਹੱਦ ਤੱਕ ਇਸ ਸੰਸਾਰ ਵਿਚੋਂ ਕਲਹ ਕਲੇਸ਼ ਦਾ ਖਾਤਮਾ ਹੋ ਸਕਦਾ ਹੈ। ਇਹ ਬਹੁਤ ਦੂਰ ਦੀਆਂ ਭਾਵੇਂ ਗੱਲਾਂ ਹਨ ਅਤੇ ਰਾਜਨੀਤੀ, ਸੁਆਰਥ ਅਤੇ ਕੌਮਾਂ ਦੇ ਅਹੰਕਾਰ ਵੀ ਰਾਹ ਦੇ ਪੱਥਰ ਜ਼ਰੂਰ ਬਣਨਗੇ ਪਰ ਜੇ ਆਸਥਾ ਸੱਚੀ ਹੋਵੇ ਤਾਂ ਬਹੁਤ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ।

'ਮਾਣਸ ਕੀ ਜਾਤ ਸਭੈ ਏਕੈ ਪਹਿਚਾਣਬੋ' ਦਾ ਸਿਧਾਂਤ ਜੋ ਦਸਮ ਗੁਰੂ ਜੀ ਦ੍ਰਿੜਾਇਆ ਸੀ ਜੇ ਇਹ ਵਿਚਾਰ ਸਚ ਮੁੱਚ ਹੀ ਧੁਰ ਲੋਕ ਹਿਰਦਿਆਂ ਤਕ ਪਹੁੰਚ ਜਾਵੇ ਤਾਂ ਇਹ ਧਰਤ ਕਿੰਨੀ ਸੁਹਾਵੀ ਹੋ ਸਕਦੀ ਹੈ।

ਯੂ. ਐਨ. ਓ. ਵਿਚ ਜੁੜ ਕੇ ਬੈਠੇ ਧਾਰਮਕ ਮੁਖੀ ਨਿਸਚਿਤ ਰੂਪ ਵਿਚ ਇਕ ਨਵੀਂ ਦੁਨੀਆਂ ਸਿਰਜ ਸਕਦੇ ਹਨ ਜੇ ਉਹਨਾਂ ਦੇ ਪੈਰੋਕਾਰ ਆਪਣੇ ਧਰਮ ਨੂੰ ਅਮਲ ਦਾ ਰੂਪ ਦੇਣ।

**ਵਰਿਆਮ ਸਿਲਵਰ ਜੁਬਲੀ ਸਾਲ**

ਇਸ ਅੰਕ ਦੇ ਨਾਲ 'ਵਰਿਆਮ' ਆਪਣੇ ਜੀਵਨ ਕਾਲ ਦੇ ਪੱਚੀ ਵਰ੍ਹੇ ਸੰਪੂਰਨ ਕਰ ਰਿਹਾ ਹੈ। ਪੱਚੀ ਵਰ੍ਹੇ ਭਾਵ ਇਕ ਸਦੀ ਦਾ ਚੌਥਾ ਹਿੱਸਾ। ਇਹ ਪੱਚੀ ਵਰ੍ਹੇ ਸਾਡੇ ਇਤਿਹਾਸ ਦੇ ਅਹਿਮ ਵਰ੍ਹੇ ਹਨ। ਹਰ ਖੇਤਰ ਵਿਚ ਭਾਰੀ ਤਬਦੀਲੀਆਂ ਆ ਚੁੱਕੀਆਂ ਹਨ ਭਾਸ਼ਾ ਦੇ ਖੇਤਰ ਵਿਚ, ਸਾਹਿਤ ਸਭਿਆਚਾਰ, ਮਨੋਰੰਜਨ ਦੇ ਖੇਤਰ ਵਿਚ ਭਾਰੀ ਉਥਲ ਪੁਥਲ ਹੋਇਆ ਹੈ। ਸੰਸਾਰ ਸਿਆਸਤ ਵਿਚ ਸੋਵੀਅਤ ਰੁਸ ਵਿਚੋਂ ਸਮਾਜਵਾਦ ਦਾ ਸੰਕਲਪ ਟੁੱਟਾ, ਜਰਮਨੀ ਤੇ

ਕੋਰੀਆ ਦੇ ਦੇਸ਼ ਮੁੜ ਇਕ ਹੋਏ, ਸਾਇੰਸ ਦੇ ਖੇਤਰ ਵਿਚ ਕੰਪਿਊਟਰ ਨੇ ਤਾਂ ਭਾਰੀ ਇਨਕਲਾਬ ਲੈ ਆਂਦਾ ਹੈ। ਗਿਆਨ ਦਾ ਵਿਸਫੋਟ ਹੀ ਹੋ ਗਿਆ ਹੈ। ਸਭ ਪੁਰਾਣੀਆਂ ਸਮਾਜਕ ਕਦਰਾਂ ਕੀਮਤਾਂ ਵਿਚ ਫਰਕ ਆ ਗਿਆ ਹੈ। ਪ੍ਰਚਾਰ ਪ੍ਰਸਾਰ ਦੇ ਮਾਧਿਅਮ ਵਿਚ ਪੁਰਾਣੀਆਂ ਸਫਾਂ ਵਲੇਟੀਆਂ ਜਾ ਚੁੱਕੀਆਂ ਹਨ। ਪ੍ਰਿੰਟਿੰਗ ਵਿਚ ਨਵੀਆਂ ਤਕਨੀਕਾਂ ਨੇ ਪੁਰਾਣੀ ਸਭ ਮਸ਼ੀਨਰੀ ਬੇਕਾਰ ਕਰ ਦਿੱਤੀ ਹੈ। ਗਹੁ ਨਾਲ ਦੇਖਿਆ ਜਾਵੇ ਕਿ ਜਿੰਨੀ ਤਬਦੀਲੀ ਇਸ ਚੌਥਾਈ ਸਦੀ ਵਿਚ ਆਈ ਹੈ ਅੱਗੇ ਕਿਸੇ ਚੁਥਾਈ 'ਚ ਨਹੀਂ ਆਈ।

ਅਜਿਹੀ ਚੁਣੌਤੀਆਂ ਭਰਪੂਰ ਸਦੀ ਦੇ ਅਖੀਰਲੇ ਚੌਥੇ ਭਾਗ ਵਿਚ ਕਿਸੇ ਪਰਚੇ ਦਾ ਕਾਇਮ ਰਹਿਣਾ ਰੱਬੀ ਰਹਿਮਤ ਤੋਂ ਘੱਟ ਗੱਲ ਨਹੀਂ ਹੈ। ਪੰਜਾਬੀ ਪਰਚਿਆਂ ਵਿਚ ਤਾਂ ਹੋਂਦ ਬਣਾਈ ਰੱਖਣੀ ਵੀ ਵੱਡੀ ਗੱਲ ਗਿਣੀ ਜਾਂਦੀ ਹੈ।

ਪਰ ਇਸ ਪੱਚੀ ਸਾਲ ਦੀ ਹੋਂਦ ਨੂੰ ਅਸਾਂ ਕਦੇ ਵੀ ਗੰਭੀਰਤਾ ਨਾਲ ਨਹੀਂ ਲਿਆ। ਸਾਡੇ ਹਿਸਾਬ ਨਾਲ ਇਹ ਕੋਈ ਮਾਅਰਕੇ ਵਾਲੀ ਗੱਲ ਨਹੀਂ। ਉਂਝ ਵੀ 'ਵਰਿਆਮ' ਵਿਚ ਕੋਈ ਸਿਫਤੀ ਤਬਦੀਲੀ ਨਹੀਂ ਆਈ। ਮੁਸ਼ਕਲਾਂ ਓਵੇਂ ਦੀਆਂ ਓਵੇਂ ਹਨ ਸਗੋਂ ਜ਼ਿਆਦਾ ਹੀ ਹਨ। ਅਜੇ ਵੀ ਇਸ ਨੂੰ ਪਾਇਦਾਰ ਤੇ ਟਿਕਾਊ ਨਹੀਂ ਕਿਹਾ ਜਾ ਸਕਦਾ ਅਤੇ ਇਸ ਜੁਬਲੀ ਸਾਲ ਵਿਚ ਤਾਂ ਵਰਿਆਮ ਦੇ ਮਾਇਕ ਸ੍ਰੋਤ ਹੋਰ ਵੀ ਸੁਕੜੇ ਹਨ। ਇਸ ਸਥਿਤੀ ਵਿਚ ਕੋਈ ਜਸ਼ਨ ਮਨਾਉਣ ਲਈ ਉਤਸ਼ਾਹ ਦਾ ਹੁਲਾਰ ਆਉਣਾ ਮੁਸ਼ਕਿਲ ਸੀ।

ਪਰ ਇਸ ਦੇ ਬਾਵਜੂਦ ਇਕ ਅਦਿੱਖ ਸ਼ਕਤੀ ਹੈ ਜੋ ਇਹਸਾਸ ਕਰਾਉਂਦੀ ਹੈ ਕਿ ਵਰਿਆਮ ਦੀ ਘਾਲਣਾ ਦਾ ਮੁੱਲ ਹੈ। ਉਹ ਸ਼ਕਤੀ ਹੈ ਲੋਕਾਂ ਦੀ, ਦੋਸਤਾਂ ਮਿੱਤਰਾਂ ਦੀ। ਮਿੱਤਰ ਮੰਡਲ ਨੇ ਆਪ ਮੁਹਾਰੇ ਵਰਿਆਮ ਦੇ ਸਿਲਵਰ ਜੁਬਲੀ ਸਾਲ ਨੂੰ ਮਨਾਉਣਾ ਸ਼ੁਰੂ ਕਰਕੇ ਸੰਪਾਦਕ ਵਰਿਆਮ ਦੇ ਡਿਗਦੇ ਮਨੋਬਲ ਨੂੰ ਤੁਲ ਦਿੱਤੀ ਹੈ। ਪਹਿਲਾਂ ਸ੍ਰੀ ਜੀਵਨ ਨਗਰ ਦੀ ਨਾਮਧਾਰੀ ਪੰਜਾਬੀ ਸਾਹਿਤ ਸਭਾ ਨੇ ਸ਼ੁਰੂਆਤ ਕਰਕੇ ਖੜੇ ਪਾਣੀਆਂ ਵਿਚ ਲਹਿਰਾਂ ਪੈਦਾ ਕੀਤੀਆਂ। ਸ੍ਰੀ ਭੈਣੀ ਸਾਹਿਬ ਵਿਚ ਹੋਲੇ ਮਹੱਲੇ ਦੇ ਸਮਾਗਮ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਪਾਦਕ ਵਰਿਆਮ ਨੂੰ ਸਨਮਾਨ ਦਾ ਆਸ਼ੀਰਵਾਦ ਦੇ ਕੇ ਸਿਲਵਰ ਜੁਬਲੀ ਨੂੰ ਭਾਰੀ ਪਰਵਾਨਗੀ ਬਖਸ਼ੀ। ਵੱਖ-ਵੱਖ ਥਾਵਾਂ ਦੇ ਸਮਾਗਮ ਵਿਚਾਰ ਅਧੀਨ ਹਨ। ਸੰਪਾਦਕ ਵਰਿਆਮ ਨੂੰ ਅਚਾਨਕ ਇੰਗਲੈਂਡ ਜਾਣਾ ਪੈ ਗਿਆ। ਉਥੇ ਵੀ ਬਹੁਤ ਉਤਸਾਹ ਨਾਲ ਵਰਿਆਮ ਸਨੇਹੀਆਂ ਵਲੋਂ ਵੱਖ-ਵੱਖ ਥਾਵਾਂ ਤੇ ਸਨਮਾਨ ਸਮਾਰੋਹ ਕੀਤੇ ਗਏ। ਇਸ ਤਰ੍ਹਾਂ ਇਹ ਪੱਚੀਵੇਂ ਸਾਲ ਦੇ ਸਮਾਗਮ ਕੌਮਾਂਤਰੀ ਪੱਧਰ ਤੇ ਫੈਲ ਗਏ ਹਨ। ਜਿਸ ਪਿਆਰ ਦੁਲਾਰ ਅਤੇ ਉਤਸ਼ਾਹ ਨਾਲ ਇਹ ਸਮਾਗਮ ਕੀਤੇ ਗਏ ਉਹ ਦੇਖ ਕੇ ਵਰਿਆਮ ਦੇ ਪਾਠਕਾਂ ਸਨੇਹੀਆਂ ਅਤੇ ਦੋਸਤਾਂ ਅੱਗੇ ਸਿਰ ਝੁਕ ਜਾਂਦਾ ਹੈ। ਜਿਹੜੀਆਂ ਭਾਵਨਾਵਾਂ ਦਾ ਉਹਨਾਂ ਪ੍ਰਗਟਾਵਾ ਕੀਤਾ ਉਹ ਹਿਰਦੇ 'ਚੋਂ ਨਿਕਲੀਆਂ ਹੋਈਆਂ ਹਨ। ਅਸੀਂ ਇਹਨਾਂ ਸਮਾਗਮਾਂ ਦੀ ਸੰਖੇਪ ਰਿਪੋਰਟ ਛਾਪੀ ਹੈ। ਤਸਵੀਰਾਂ ਵੀ ਛਾਪੀਆਂ ਹਨ। ਅਸੀਂ ਭਾਵੇਂ ਆਪਣੇ ਬਾਰੇ ਸਿਫਤਾਂ ਅਤੇ ਤਸਵੀਰਾਂ ਛਾਪਣ ਤੋਂ ਸੰਕੋਚ ਕਰਦੇ ਹਾਂ ਪਰ ਇਸ ਵਜਹ ਕਰਕੇ ਵਰਿਆਮ ਦੋਸਤਾਂ ਦੇ ਉਤਸਾਹ ਨੂੰ ਵੀ ਨਹੀਂ ਦਬੌਣਾ ਚਾਹੁੰਦੇ। ਅਸੀਂ ਧੰਨਵਾਦੀ ਹਾਂ ਇਹਨਾਂ ਮਿੱਤਰਾਂ ਦੇ ਜਿਨ੍ਹਾਂ ਭਾਰੀ ਉਤਸਾਹ ਨਾਲ ਇਹ ਸਮਾਗਮ ਕੀਤੇ। ਸਾਡੇ ਸਾਰੇ ਜਤਨਾਂ ਦੇ ਬਾਵਜੂਦ ਸਾਰੇ ਪ੍ਰੇਮੀਆਂ ਦੇ ਨਾਂਅ ਅਤੇ ਤਸਵੀਰਾਂ ਨਹੀਂ ਛੱਪ ਸਕੀਆਂ। ਕਈ ਤਾਂ ਬਹੁਤ ਅਹਿਮ ਨਾਮ ਰਹਿ ਗਏ ਹਨ, ਪਰ ਅਜੇ ਤਾਂ ਵਿਸ਼ੇਸ਼ ਅੰਕ ਛਪਣਾ ਹੈ। ਅਸੀਂ ਆਪਣੇ ਮਿੱਤਰਾਂ, ਸਨੇਹੀਆਂ, ਲੇਖਕਾਂ ਸਹਿਯੋਗੀਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਆਪਣੀਆਂ ਤਸਵੀਰਾਂ ਜ਼ਰੂਰ ਭੇਜਣ।

ਭਾਵੇਂ ਸਿਲਵਰ ਜੁਬਲੀ ਵਰ੍ਹਾ ਤਾਂ ਪੂਰਾ ਹੋ ਗਿਆ ਹੈ ਪਰ ਅਸੀਂ ਇਸ ਦੇ ਸਮਾਗਮ ਤਾਂ ਘੱਟ ਘੱਟ ਹੋਲੇ ਤੱਕ ਕਰਾਂਗੇ ਹੀ।

*—ਜਗਦੀਸ਼ ਸਿੰਘ*

# ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸੇ ਨੂੰ ਨਾਮਧਾਰੀ ਅੰਦਲੋਨ ਨੇ ਜਿਉਂਦਿਆਂ ਰੱਖਿਆ।

*—ਡਾ. ਅਜੀਤ ਸਿੰਘ*

ਕਹਿੰਦੇ ਨੇ ਜੇ ਕਿਸੇ ਕੌਮ ਨੂੰ ਖਤਮ ਕਰਨਾ ਹੋਵੇ ਤਾਂ ਉਸ ਕੌਮ ਦੀ ਭਾਸ਼ਾ, ਉਸਦੇ ਸਭਿਆਚਾਰ ਤੇ ਉਸਦੇ ਗੌਰਵ-ਮਈ ਵਿਰਸੇ ਨੂੰ ਖਤਮ ਕਰ ਦੇਣਾ ਹੀ ਕਾਫੀ ਹੁੰਦਾ ਹੈ। ਉਸਦੇ ਮਹਾਨ ਇਤਿਹਾਸਕ ਵਿਰਸੇ ਨੂੰ ਕੁਰਾਹੇ ਪਾ ਕੇ, ਉਸ ਕੌਮ ਦੇ, ਮਹਾਂ-ਪੁਰਖਾਂ ਦੀਆਂ ਮਹਾਨ ਪ੍ਰਾਪਤੀਆਂ ਤੋਂ ਮੂੰਹ ਮੋੜਕੇ, ਉਸ ਕੌਮ ਨੂੰ ਬਰਬਾਦੀ ਦੇ ਰਾਹ 'ਤੇ ਪਾਇਆ ਜਾ ਸਕਦਾ ਹੈ। ਇਸ ਕਥਨ ਦੇ ਸੱਚ ਨੂੰ ਜਾਣਨ ਲਈ ਸਿੱਖ ਇਤਿਹਾਸ ਦੇ ਉਸ ਸਮੇਂ ਨੂੰ ਸਾਹਮਣੇ ਰੱਖਣਾ ਪਵੇਗਾ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਖਾਲਸਾ ਰਾਜ ਦੀ ਪੰਜਾਬ ਵਿਚ ਸਥਾਪਤੀ ਕੀਤੀ ਸੀ। ਇਹ ਠੀਕ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਿੱਖ ਰਾਜ ਸਮੇਂ ਉਸਦੇ ਦਰਬਾਰ ਵਿਚ ਹਿੰਦੂ, ਮੁਸਲਮਾਨ, ਡੋਗਰੇ ਅਤੇ ਕੁਝ ਯੂਰਪੀਨ ਮਹੱਤਵ-ਪੂਰਨ ਪਦਵੀਆਂ ਉੱਤੇ ਸਸ਼ੋਭਤ ਸਨ। ਧਾਰਮਿਕ ਵਿਤਕਰਿਆਂ ਕਾਰਨ ਖੂਨ-ਖਰਾਬਾ ਨਾ ਹੋਣ ਦੇ ਬਰਾਬਰ ਸੀ। ਪਰ ਮਹਾਰਾਜਾ ਰਣਜੀਤ ਸਿੰਘ ਵੋਟਾਂ ਪਾ ਕੇ ਬਣਾਇਆ ਹੋਇਆ ਪ੍ਰਧਾਨ ਮੰਤਰੀ ਨਹੀਂ ਸੀ। ਉਹ ਮਹਾਰਾਜਾ ਸੀ ਤੇ ਕਈ ਮਿਸਲਾਂ ਨੂੰ ਹਰਾ ਕੇ ਉਹਨਾਂ ਰਾਜ ਸਥਾਪਿਤ ਕੀਤਾ ਸੀ। ਇਹ ਠੀਕ ਹੈ ਕਿ ਸਿਆਸੀ ਸ਼ਕਤੀ ਦੇ ਹੱਥਾਂ ਵਿਚ ਆਉਣ ਨਾਲ ਇਕ ਪ੍ਰਾਪਤੀ ਤੇ ਸੰਤੁਸ਼ਟੀ ਦਾ ਅਹਿਸਾਸ ਤਾਂ ਪੈਦਾ ਹੋਇਆ ਤੇ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠ ਸ਼ਕਤੀਸ਼ਾਲੀ ਸਿੱਖ ਰਾਜ ਦੀ ਸਥਾਪਤੀ ਤਾਂ ਹੋਈ, ਪਰ ਖਾਲਸਾ ਰਾਜ ਦੇ ਵਿਸਤਾਰ ਨਾਲ ਮਿਸਲਦਾਰਾਂ ਤੇ ਜਗੀਰਦਾਰਾਂ ਦੀ ਅਜਿਹੀ ਜਮਾਤ ਵੀ ਪੈਦਾ ਹੋ ਗਈ ਜਿਸਨੇ ਧਰਮ ਦੇ ਖੇਤਰ ਨੂੰ ਤਿਆਗ ਕੇ ਸ਼ਰਾਬ, ਔਰਤ ਤੇ ਦੌਲਤ ਨੂੰ ਤਰਜੀਹ ਦਿੱਤੀ। ਅਸਲ ਵਿਚ ਇਹ ਜਗੀਰਦਾਰ ਓਹੀ ਲੋਕ ਸਨ ਜਿਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਜਗੀਰਾਂ ਬਖਸ਼ੀਆਂ ਸਨ, ਉੱਚੀਆਂ ਪਦਵੀਆਂ ਉੱਤੇ ਬਿਠਾਇਆ ਸੀ। ਰਾਤੋ ਰਾਤ ਬਣੇ ਇਹ ਜਗੀਰਦਾਰ, ਸਰਦਾਰ ਜਾਂ ਅਮੀਰ ਲੋਕ ਐਸ਼ ਪ੍ਰਸਤੀ ਦੇ ਰਾਹ ਪੈ ਗਏ। ਮੁਸਲਮ ਨਵਾਬਾਂ ਵਾਂਗ ਰੰਡੀਆਂ ਜਾਂ ਨਾਚੀਆਂ ਰੱਖਣੀਆਂ ਸ਼ੁਰੂ ਕਰ ਦਿੱਤੀਆਂ। ਜਿੰਨਾ ਚਿਰ ਮਹਾਰਾਜਾ ਜਿਉਂਦਾ ਰਿਹਾ, ਉਨਾ ਚਿਰ ਉਸ ਦੇ ਦਰਬਾਰ ਵਿਚ ਆਪਸੀ ਖਿਚੋਤਾਣ ਜਾਂ ਸਿਆਸੀ ਵਿਤਕਰੇ ਘੱਟ ਸਨ। ਉਸ ਦੇ ਮਰਨ ਪਿਛੋਂ ਸਿੱਖ ਦਰਬਾਰ ਸਾਜ਼ਿਸ਼ਾਂ ਤੇ ਪ੍ਰਸਪਰ ਦੁਸ਼ਮਣੀਆਂ ਦਾ ਅਖਾੜਾ ਬਣ ਗਿਆ। ਇਹਨਾਂ ਲੋਕਾਂ ਨੇ ਆਪਣੇ ਸੁਆਰਥ ਨੂੰ ਮੁੱਖ ਰੱਖਿਆ ਤੇ ਗੁਰੂ ਸਾਹਿਬਾਨ ਵਲੋਂ ਮਿਲੇ ਮਹਾਨ ਵਿਰਸੇ ਨੂੰ ਅਸਲੋਂ ਤਲਾਂਜਲੀ ਦੇ ਦਿੱਤੀ। ਅੰਗਰੇਜ਼ਾਂ ਨੇ ਸਿੱਖਾਂ ਨੂੰ ਤਿੰਨ ਲੜਾਈਆਂ ਵਿਚ ਹਰਾ ਕੇ ੧੮੪੮ ਵਿਚ ਪੰਜਾਬ ਨੂੰ ਅੰਗਰੇਜ਼ੀ ਸਰਕਾਰ ਦਾ ਹਿੱਸਾ ਬਣਾ ਲਿਆ। ਇਹ ਲੋਕ ਅੰਗਰੇਜ਼ੀ ਸਰਕਾਰ ਦੇ ਪਿੱਠੂ ਬਣ ਗਏ। ੧੮੪੮ ਤੋਂ ੧੮੫੬ ਤੱਕ ਦਾ ਸਮਾਂ ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸੇ ਦੇ ਨਿਘਾਰ ਦਾ ਸਮਾਂ ਹੈ। ਸਿੱਖ ਗੁਰੂ ਸਾਹਿਬਾਨ ਦੀਆਂ ਮਹਾਨ ਸਿਖਿਆਵਾਂ ਨੂੰ ਲੋਕ ਭੁਲਾ ਜਾ ਰਹੇ ਸਨ ਜਾਂ ਉਹਨਾਂ ਤੋਂ ਅਸਲੋਂ ਬੇਪਰਵਾਹ ਹੁੰਦੇ ਜਾ ਰਹੇ ਸਨ। ਆਪਣੇ ਆਪ ਨੂੰ ਗੁਰੂਆਂ ਦੀ ਪੀੜ੍ਹੀ ਨਾਲ ਜੋੜਕੇ ਸੋਢੀ ਤੇ ਬੇਦੀ ਆਪਣੇ ਆਪ ਨੂੰ ਗੁਰੂ ਬਣਾ ਕੇ ਲੋਕਾਂ ਨੂੰ ਧੋਖਾ ਦੇ ਰਹੇ ਸਨ। ਇਹ ਵਤੀਰਾ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਚਲਾਏ ਹੋਏ ਧਰਮ ਦੇ ਵਿਰੁੱਧ ਸੀ ਅਤੇ ਹੌਲੀ ਹੌਲੀ ਗੁਰੂ ਸਾਹਿਬਾਨ ਦੇ ਧਰਮ-ਸੰਕਲਪ ਨੂੰ ਢਾਹ ਲਾ ਰਿਹਾ ਸੀ।

ਜਿਨ੍ਹਾਂ ਗੱਲਾਂ ਤੋਂ ਲੋਕਾਂ ਨੂੰ ਗੁਰੂ ਸਾਹਿਬਾਨ ਨੇ ਵਰਜਿਆ ਸੀ, ਜਿਨ੍ਹਾਂ ਫਜ਼ੂਲ ਜਿਹੀਆਂ ਰਸਮਾਂ-ਰੀਤਾਂ ਨੂੰ ਅਪਣਾਉਣ ਤੋਂ ਲੋਕਾਂ ਨੂੰ ਸਮਝਾ ਕੇ ਸਿੱਧੇ ਰਾਹ ਪਾਇਆ ਸੀ, ਲੋਕ ਉਹਨਾਂ ਨੂੰ ਮੁੜ ਅਪਣਾਉਣ ਲੱਗ ਪਏ ਸਨ। ਸਿੱਖੀ ਸਭਿਆਚਾਰ ਦੇ ਇਨਕਲਾਬੀ ਤੇ ਧਾਰਮਿਕ ਅਸੂਲਾਂ ਨੂੰ ਭੁੱਲ-ਭੁਲਾਕੇ ਫੇਰ ਗਲਤ ਰਾਹਾਂ ਤੇ ਪੈਣ ਲੱਗ ਪਏ ਸਨ। ਦੇਵੀ-ਦੇਵਤਿਆਂ ਦੀ ਪੂਜਾ, ਮੜ੍ਹੀ-ਮਸਾਣੀ ਦੀ ਪੂਜਾ, ਗੁੱਗੇ ਦੀ ਪੂਜਾ ਅਤੇ ਸਮਾਧੀਆਂ, ਮਜ਼ਾਰਾਂ ਤੇ ਕਬਰਾਂ ਮੂਹਰੇ ਮੱਥੇ ਟੇਕਣ ਵਰਗੀਆਂ ਰਸਮਾਂ ਤੇ ਰਹੁ-ਰੀਤਾਂ ਨੂੰ ਲੋਕ ਮੰਨਣ ਲੱਗ ਪਏ ਸਨ। ਗੁਰਦੁਆਰਿਆਂ ਦਿਆਂ ਮਹੰਤਾਂ ਨੇ ਇਹਨਾਂ ਨੂੰ ਜੱਦੀ-ਜਾਇਦਾਦ ਬਣਾ ਲਿਆ ਸੀ। ਜਿਨ੍ਹਾਂ ਮਹੰਤਾਂ ਦਾ ਕੰਮ ਤੇ ਫਰਜ਼ ਆਮ ਲੋਕਾਂ ਦੀ ਸੇਵਾ ਕਰਨਾ ਹੁੰਦਾ ਸੀ, ਜਿਨ੍ਹਾਂ ਨੇ

ਸ਼ਰਧਾਲੂਆਂ ਅੱਗੇ ਆਦਰਸ਼ਵਾਦੀ ਜੀਵਨ-ਜਾਚ ਨੂੰ ਪੇਸ਼ ਕਰਨਾ ਸੀ, ਉਹ ਉਹਨਾਂ ਲੋਕਾਂ ਨਾਲੋਂ ਵੀ ਗਏ-ਗੁਜ਼ਰੇ ਸਨ ਜਿਹੜੇ ਉਹਨਾਂ ਕੋਲੋਂ ਆਤਮਕ ਰੌਸ਼ਨੀ ਜਾਂ ਸੰਤੁਸ਼ਟੀ ਲੈਣ ਜਾਂਦੇ ਸਨ ਉਹਨਾਂ ਕੋਲ ਚੜ੍ਹਾਵੇ ਦੀ ਮਾਇਆ ਦਾ ਅੰਤ ਨਹੀਂ ਸੀ। ਉਨ੍ਹਾਂ ਗੁਰਦੁਆਰਿਆਂ ਨੂੰ ਨਿੱਜੀ ਜਾਇਦਾਦ ਬਣਾ ਲਿਆ ਸੀ। ਸਿੱਖੀ ਧਰਮ ਦੇ ਪ੍ਰਚਾਰ ਦੀ ਥਾਂ ਜਾਂ ਗੌਰਵ-ਮਈ ਸਿੱਖੀ ਵਿਰਸੇ ਨੂੰ ਸਾਂਭਣ ਦੀ ਥਾਂ ਉਹ ਉਹਨਾਂ ਬੁਰਾਈਆਂ ਦਾ ਸ਼ਿਕਾਰ ਹੋ ਰਹੇ ਸਨ ਜਿਹੜੀਆਂ ਧਨ-ਦੌਲਤ ਦੀ ਬਹੁਲਤਾ ਤੋਂ ਪੈਦਾ ਹੁੰਦੀਆਂ ਹਨ। ਲੋਕ ਅਗਿਆਨਤਾ, ਭਰਮਾਂ ਅਤੇ ਅੰਧਵਿਸ਼ਵਾਸਾਂ ਦੀ ਟੇਕ ਰੱਖਣ ਲੱਗ ਪਏ ਸਨ। ਧਰਮ ਕੇਵਲ ਵਿਖਾਵੇ ਤੀਕ ਮਹਿਦੂਦ ਰਹਿ ਗਿਆ ਸੀ। ਸਿੱਖੀ ਸਭਿਆਚਾਰ ਨੇ ਜਿਹੜਾ ਅੰਦਰ-ਬਾਹਰ ਚਾਨਣ ਕੀਤਾ ਸੀ, ਉਸ ਦੀ ਥਾਂ ਓਪਰਾ ਤੇ ਉਪਰਲਾ ਰੂਪਵਾਦ ਪ੍ਰਗਟ ਹੋ ਰਿਹਾ ਸੀ। ਸਮਾਜੀ, ਸਭਿਆਚਾਰਕ ਤੇ ਰਾਜਨੀਤਕ ਪੱਖਾਂ ਤੋਂ ਸਿੱਖੀ ਸਭਿਆਚਾਰ ਨੇ ਲੋਕਾਂ ਵਿਚ ਜਿਹੜੀ ਜਾਗਰੂਪਤਾ ਲਿਆਂਦੀ ਸੀ, ਉਹ ਢਹਿ ਢੇਰੀ ਹੋ ਰਹੀ ਸੀ। ਸਿੱਖ ਧਰਮ ਦੇ ਆਦਰਸ਼ ਕਿਧਰੇ ਦਿਖਾਈ ਨਹੀਂ ਦੇ ਰਹੇ ਸਨ। ਸੁਆਰਥ ਅਤੇ ਲਾਲਚ ਨੇ ਆਗੂਆਂ ਨੂੰ ਅੰਨ੍ਹੇ ਬਣਾ ਦਿੱਤਾ ਸੀ। ਗੁਰੂ ਸਾਹਿਬਾਨ ਨੇ ਜਿਨ੍ਹਾਂ ਕਠਿਨ ਜਤਨਾਂ ਨਾਲ ਲੋਕਾਂ ਨੂੰ ਸਮਾਜੀ, ਇਖਲਾਕੀ ਤੇ ਸਭਿਆਚਾਰਕ ਭੈੜਾਂ ਤੋਂ ਮੁਕਤ ਕਰਵਾਇਆ ਸੀ, ਉਹ ਸਹੀ, ਆਦਰਸ਼ਕ ਤੇ ਸਦਾਚਾਰਕ ਧਾਰਮਿਕ ਕਦਰਾਂ ਦੀ ਅਣਹੋਂਦ ਕਾਰਨ ਮੁੜ ਉੱਭਰ ਆਈਆਂ ਸਨ। ਗੁਰੂ ਨਾਨਕ ਨੇ ਗੱਜ ਕੇ ਕਿਹਾ ਸੀ, "ਜਿਹੜੀ ਔਰਤ ਰਾਜਿਆਂ ਨੂੰ ਜਨਮ ਦਿੰਦੀ ਹੈ, ਉਹਨੂੰ ਕਿਵੇਂ ਮੰਦਾ ਕਿਹਾ ਜਾ ਸਕਦਾ ਹੈ।" ਗੁਰੂ ਅਮਰਦਾਸ ਜੀ ਨੇ ਸਤੀ ਦੀ ਰਸਮ ਨੂੰ ਬੰਦ ਕਰਵਾਇਆ ਸੀ। ਔਰਤ ਨੂੰ ਸਿੱਖ ਧਰਮ ਵਿਚ ਮਰਦ ਦੇ ਬਰਾਬਰ ਦਾ ਦਰਜਾ ਦਿੱਤਾ ਗਿਆ ਹੈ। ਪਰ ਸਿੱਖੀ ਸਭਿਆਚਾਰ ਨੂੰ ਪਾਸੇ ਰੱਖਕੇ ਲੋਕ ਫੇਰ ਔਰਤ ਨੂੰ ਸਮਾਜੀ ਅੱਤਿਆਚਾਰ ਦਾ ਸ਼ਿਕਾਰ ਬਣਾਉਣ ਲੱਗ ਪਏ ਸਨ। ਕੁੜੀ ਦਾ ਜੰਮਣਾ ਹੀ ਮਾੜਾ ਸਮਝਿਆ ਜਾਣ ਲੱਗਾ। ਏਸੇ ਲਈ ਕੁੜੀਆਂ ਨੂੰ ਜੰਮਦਿਆਂ ਹੀ ਮਾਰ ਦਿੱਤਾ ਜਾਂਦਾ ਸੀ। ਬਾਲ-ਵਿਆਹ ਵਿਰੁੱਧ ਵੀ ਤੀਜੀ ਪਾਤਸ਼ਾਹੀ ਨੇ ਆਵਾਜ਼ ਉਠਾਈ ਸੀ। ਪਰ ਹੁਣ ਫੇਰ ਬਾਲ-ਵਿਆਹ ਹੋਣ ਲੱਗ ਪਏ ਸਨ। ਸਤੀ ਦੀ ਰਸਮ ਫੇਰ ਚੱਲ ਪਈ ਸੀ। ਵਿਧਵਾ ਨੂੰ ਘ੍ਰਿਣਾ ਨਾਲ ਦੇਖਿਆ ਜਾਣ ਲੱਗ ਪਿਆ ਸੀ। ਵੱਟੇ ਦੇ ਵਿਆਹ ਹੋਣ ਲੱਗ ਪਏ ਸਨ। ਆਮ ਲੋਕਾਂ ਵਿਚ ਔਰਤਾਂ ਨੂੰ ਵੇਚ ਕੇ ਵਿਆਹ ਕਰਨ ਦੀ ਰਸਮ ਫਿਰ ਜਾਰੀ ਹੋ ਗਈ ਸੀ। ਔਰਤਾਂ ਨੂੰ ਮੁੜ ਚਾਰਦੀਵਾਰੀ ਵਿਚ ਰਖਿਆ ਜਾਣ ਲੱਗ ਪਿਆ ਸੀ।

ਗੁਰੂ ਗੋਬਿੰਦ ਸਿੰਘ ਨੇ ਨੀਵੀਆਂ ਜ਼ਾਤਾਂ ਵਿਚੋਂ ਪੰਜ ਪਿਆਰੇ ਸਾਜੇ ਸਨ। ਪੰਗਤ ਵਿਚ ਸੰਗਤ ਲੰਗਰ ਛਕਦੀ ਸੀ ਜਿਸਦਾ ਭਾਵ ਸਪੱਸ਼ਟ ਸੀ ਕਿ ਸਿੱਖ ਧਰਮ ਵਿਚ ਜ਼ਾਤ-ਪਾਤ, ਊਚ-ਨੀਚ, ਛੂਤ-ਛਾਤ ਲਈ ਕੋਈ ਥਾਂ ਨਹੀਂ। ਸੰਗਤ ਵਿਚ ਰਾਜਾ-ਰੰਕ ਇਕ ਸਮਾਨ ਹਨ। ਪਰ ਸਿੱਖੀ ਸਭਿਆਚਾਰ ਦੇ ਇਸ ਉਭਰਵੇਂ ਸੰਕਲਪ ਨੂੰ ਲਾਂਭੇ ਰੱਖ ਹੁਣ ਫੇਰ ਨੀਵੀਆਂ ਜ਼ਾਤਾਂ ਨੂੰ ਅਛੂਤ ਸਮਝਿਆ ਜਾਣ ਲੱਗ ਪਿਆ ਸੀ। ਇਸ ਤੋਂ ਵੀ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ 'ਆਸਾ ਦੀ ਵਾਰ' ਵਿਚ ਭੇਖੀ ਜੀਵਨ ਤੇ ਭੇਖੀ ਸਭਿਆਚਾਰ ਨੂੰ ਨਕਾਰਿਆ ਤੇ ਨਿੰਦਿਆ ਸੀ। ਇਨਸਾਨੀ ਤੇ ਜਮਾਤੀ ਪੈਂਤੜੇ ਤੋਂ ਗੁਰੂ ਨਾਨਕ ਨੇ ਉਸ ਸਮੇਂ ਦੀ ਸਮਾਜੀ, ਰਾਜਨੀਤਕ, ਸਭਿਆਚਾਰਕ ਤੇ ਨਿੱਘਰ ਰਹੇ ਸਦਾਚਾਰਕ ਮੁੱਲਾਂ ਦੀ ਰੱਜ ਕੇ ਨਿਖੇਧੀ ਕੀਤੀ ਸੀ। ਉਹਨਾਂ ਲਲਕਾਰ ਨੇ ਕਿਹਾ ਸੀ--

ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।
ਗੁਰ ਪੀਰੁ ਹਾਮਾ ਨਾ ਭਰੇ ਜਾ ਮੁਰਦਾਰੁ ਨ ਖਾਇ।
(ਮ ੧, ਪੰਨਾ ੧੪੧)

ਗੁਰੂ ਜੀ ਇਸ ਤੋਂ ਵੀ ਅੱਗੇ ਜਾਂਦੇ ਹਨ—

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ।
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ।
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ।
(ਗੁਰੂ ਨਾਨਕ ੪੬੮-੬੯)

ਉਸ ਸਮੇਂ ਦੇ ਸਭਿਆਚਾਰ ਦੇ ਇਸ ਰੂਪ ਦੀ ਗੁਰੂ ਜੀ ਨੇ ਨਿਖੇਧੀ ਹੀ ਨਹੀਂ ਕੀਤੀ ਸਗੋਂ ਮਨਮੁਖੀ ਕਿਰਦਾਰ ਨੂੰ ਲਲਕਾਰਿਆ ਹੈ, ਵੰਗਾਰਿਆ ਹੈ ਤੇ ਜਮਾਤੀ ਪੱਖ ਤੋਂ ਇਹ ਇਕ ਇਨਕਲਾਬੀ ਪੈਂਤੜਾ ਸੀ।

ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸੇ ਦਾ ਇਕ ਉਘੜਵਾਂ ਸੰਕਲਪ ਅਧਿਆਤਮਕ ਵੀ ਹੈ ਜਿਸ ਵਿਚ ਰੱਬ ਨਾਲ ਰੂਹ ਦਾ ਰਿਸ਼ਤਾ ਜੋੜਨਾ ਹੈ। ਨਾਮ, ਹੁਕਮ ਤੇ ਰਜ਼ਾ ਦੀ ਟੇਕ ਰੱਖਕੇ ਗੁਰਬਾਣੀ ਅਨੁਸਾਰ ਗੁਰਮੁਖਾਂ ਵਾਲਾ ਜੀਵਨ ਜਿਊਣਾ ਹੈ। ਜਪੁਜੀ ਸਾਹਿਬ ਦੇ ਅਖੀਰ 'ਤੇ ਦਿੱਤੇ ਪੰਜ ਖੰਡ—ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸੱਚ ਖੰਡ

ਜੀਵਨ ਦੇ ਅਧਿਆਤਮਕ ਪੱਖ ਦੀਆਂ ਅਜਿਹੀਆਂ ਪੰਜ ਪੌੜੀਆਂ ਹਨ ਜਿਨ੍ਹਾਂ ਰਾਹੀਂ ਸਰਵੁੱਚ ਸ਼ਕਤੀ ਅਥਵਾ ਨਿਰੰਕਾਰ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਜਿਸ ਸਮੇਂ ਦੀ ਅਸੀਂ ਗੱਲ ਕਰ ਰਹੇ ਹਾਂ, ਉਸ ਸਮੇਂ ਧਰਮ-ਕਰਮ ਦਾ ਕਿਧਰੇ ਨਾਂ-ਨਿਸ਼ਾਨ ਨਹੀਂ ਸੀ। ਲੋਕ ਸਿੱਖੀ ਵਿਰਸੇ ਨੂੰ ਭੁੱਲ ਭੁਲਾ ਨੀਚਾਂ ਵਾਲਾ ਜੀਵਨ ਬਿਤਾ ਰਹੇ ਸਨ, ਗੁਰਬਾਣੀ ਦੇ ਮੁਹਾਵਰੇ ਵਿਚ ਮਨਮੁੱਖ ਬਣ ਬੈਠੇ ਸਨ। ਜਿਸ ਸਭਿਆਚਾਰ ਵਿਚ ਸਭ ਬਰਾਬਰੀ ਦਾ ਦਰਜਾ ਰੱਖਦੇ ਸਨ, ਉਹਨੂੰ ਤਿਆਗਕੇ ਜ਼ਾਤ-ਪਾਤ ਦੇ ਵਖੇਵਿਆਂ ਨੂੰ ਧਾਰਨ ਕਰੀ ਬੈਠੇ ਸਨ। ਆਮ ਲੋਕ ਗ਼ੁਲਾਮਾਂ ਵਾਂਗ ਰਹਿ ਰਹੇ ਸਨ। ਜਮਾਤੀ ਪਾੜ੍ਹਾ ਸਪੱਸ਼ਟ ਰੂਪ ਵਿਚ ਸਭਿਆਚਾਰ ਦਾ ਹਿੱਸਾ ਬਣ ਗਿਆ ਸੀ। ਜੇ ਨੀਵੀਆਂ ਸ਼੍ਰੇਣੀਆਂ ਅਛੂਤ ਸਨ ਤੇ ਉਹਨਾਂ ਨਾਲ ਘ੍ਰਿਣਾ ਕੀਤੀ ਜਾਂਦੀ ਸੀ ਤਾਂ ਉਪਰਲੀਆਂ ਸ਼੍ਰੇਣੀਆਂ ਵਾਲੇ ਘਿਰਣਾ ਦੇ ਭਾਗੀ ਸਨ। ਉਹ ਆਪਣੀਆਂ ਹੀ ਬੁਰਾਈਆਂ ਵਿਚ ਫਸੇ ਹੋਏ ਸਨ। ਧਾਰਮਿਕ ਤੇ ਸਮਾਜੀ ਗਿਰਾਵਟ ਨੇ ਰਾਜਨੀਤਕ ਜੀਵਨ ਨੂੰ ਵੀ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ ਸੀ। ਏਥੇ ਇਹ ਗੱਲ ਵਰਣਨ-ਯੋਗ ਹੈ ਕਿ ਆਮ ਸਿੱਖ ਜਨਤਾ ਦੂਜਿਆਂ ਉਪਰਲਿਆਂ ਲੋਕਾਂ ਨਾਲੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਿੱਤੇ ਆਦਰਸ਼ਾਂ ਉੱਤੇ ਬੜੇ ਜੋਸ਼ ਨਾਲ ਚੱਲ ਰਹੀ ਸੀ। ਸਿੱਖ-ਯੁੱਧਾਂ ਵਿਚ ਜਿਥੇ ਉਪਰਲੇ ਲੋਕਾਂ ਨੇ ਗ਼ੱਦਾਰੀ ਅਪਣਾਈ ਸੀ, ਆਪਣੀ ਹੀ ਕੌਮ ਵਿਰੁੱਧ ਸ਼ਾਜ਼ਿਸ਼ਾਂ ਕੀਤੀਆਂ ਸਨ, ਉਥੇ ਹੇਠਲੇ ਲੋਕਾਂ ਨੇ ਸੁਤੰਤਰ ਹੋਣ ਲਈ ਆਪਣਾ ਖ਼ੂਨ ਡੋਲਿਆ ਸੀ। ਪਰ ਦੁੱਖ ਦੀ ਗੱਲ ਤਾਂ ਇਹ ਹੈ ਕਿ ਕੁਝ ਆਮ ਲੋਕਾਂ ਵਿਚ ਵੀ ਗੁਰੂ ਸਾਹਿਬਾਨ ਦੀਆਂ ਦਿੱਤੀਆਂ ਸਿੱਖਿਆਵਾਂ ਨੂੰ ਅੱਖੋਂ ਓਹਲੇ ਕਰਨ ਦੀ ਭੈੜੀ ਵਾਦੀ ਪੈ ਗਈ ਸੀ।

ਜਦੋਂ ਪੰਜਾਬ ਅੰਗਰੇਜ਼ੀ ਰਾਜ ਵਿਚ ਸ਼ਾਮਲ ਹੋਇਆ ਤੇ ਅੰਗਰੇਜ਼ੀ ਸਰਕਾਰ ਨੇ ਸਿੱਖੀ ਸਭਿਆਚਾਰ ਤੇ ਮਹਾਨ ਸਿੱਖੀ ਵਿਰਸੇ ਦੀਆਂ ਧੱਜੀਆਂ ਉਡਾ ਕੇ ਰੱਖ ਦਿੱਤੀਆਂ। ਉਹਨਾਂ ਨੇ ਖਾਲਸਾ ਫੌਜ ਵਿਚੋਂ ਸਿੱਖ ਸਿਪਾਹੀਆਂ ਨੂੰ ਕੱਢ ਦਿੱਤਾ। ਉਹਨਾਂ ਦੀ ਥਾਂ ਗੋਰਖਿਆਂ, ਪੂਰਬੀਆਂ ਤੇ ਮੁਸਲਮਾਨਾਂ ਨੂੰ ਭਰਤੀ ਕੀਤਾ। ਕਿਲ੍ਹੇ ਢਾਹ ਦਿੱਤੇ ਗਏ, ਹਥਿਆਰ ਖੋਹ ਲਏ ਗਏ। ਅੰਗਰੇਜ਼ੀ ਰਾਜ ਦੇ ਆਉਣ ਨਾਲ ਕੁਝ ਸੁਆਰਥੀ ਲੋਕ ਅੰਗਰੇਜ਼ਾਂ ਦੇ ਪਿੱਠੂ ਬਣ ਗਏ, ਦੂਜੇ ਪਾਸੇ ਆਮ ਲੋਕਾਂ ਵਿਚ ਨਿਰਾਸ਼ਾ ਤੇ ਬੇਬਸੀ ਦੀ ਭਾਵਨਾ ਨੇ ਘਰ ਕਰ ਲਿਆ। ਇਹਨਾਂ ਵਿਚੋਂ ਉਹ ਲੋਕ ਵੀ ਸਨ ਜਿਹੜੇ ਮਹਿਸੂਸ ਕਰਦੇ ਸਨ ਕਿ ਉਹਨਾਂ ਦੇ ਆਗੂਆਂ ਨੇ ਉਹਨਾਂ ਨਾਲ ਧੋਖਾ ਕੀਤਾ ਹੈ। ਉਪਰਲੇ ਲੋਕਾਂ ਨੇ ਸਿੱਖੀ ਸਭਿਆਚਾਰ, ਸਿੱਖੀ ਵਿਰਸੇ ਤੇ ਸਿੱਖੀ ਜੀਵਨ-ਮਰਯਾਦਾ ਤੋਂ ਅਸਲੋਂ ਮੂੰਹ ਮੋੜ ਲਿਆ ਸੀ। ਗੱਲ ਕੀ ਸਦਾਚਾਰਕ ਤੇ ਅਧਿਆਤਮਕ ਗਿਰਾਵਟ ਹਰ ਥਾਂ ਦੇਖੀ ਜਾ ਸਕਦੀ ਸੀ।

ਸਿੱਖ ਵਿਰਸਾ ਸ਼ਹੀਦੀਆਂ ਤੇ ਕੁਰਬਾਨੀਆਂ ਦਾ ਵਿਰਸਾ ਵੀ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ, ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਤੇ ਦਸਵੇਂ ਪਾਤਸ਼ਾਹ ਦੇ ਸਰਬੰਸ ਕੁਰਬਾਨ ਕਰਨ ਦਾ ਤਾਰੀਖੀ ਸੱਚ ਇਸ ਵਿਰਸੇ ਦੀਆਂ ਬੇ-ਮਿਸਾਲ ਉਦਾਹਰਣਾਂ ਹਨ। ਸਿੱਖੀ ਵਿਰਸੇ ਵਿਚ ਅਤਿਆਚਾਰ ਵਿਰੁੱਧ ਸੰਘਰਸ਼ ਕਰਨ ਤੇ ਸਮੁੱਚੀ ਮਨੁੱਖਤਾ ਦੀ ਰਾਖੀ ਲਈ ਤਲਵਾਰ ਚੁੱਕਣ ਨੂੰ ਜਾਇਜ਼ ਕਰਾਰ ਦਿੱਤਾ ਹੈ। ਗੁਰੂ ਗੋਬਿੰਦ ਸਿੰਘ ਫੁਰਮਾਉਂਦੇ ਹਨ—

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥
ਹਲਾਲਸਤੁ ਬੁਰਦਨ ਬਸ਼ਮਸ਼ੇਰ ਦਸਤ॥

(ਜ਼ਫ਼ਰਨਾਮਾ-੨੨)

ਅਰਥਾਤ—ਜਦੋਂ ਸਾਰੇ ਹੀਲੇ ਵਸੀਲੇ ਕੰਮ ਨਾ ਆਉਣ ਤਦ ਤਲਵਾਰ ਚੁੱਕਣੀ ਜਾਇਜ਼ ਹੈ।

ਇਸ ਸਿੱਖੀ ਵਿਰਸੇ ਨੂੰ ਬਾਬਾ ਬੰਦਾ ਬਹਾਦੁਰ ਤੇ ਬਾਬਾ ਦੀਪ ਸਿੰਘ ਵਰਗੇ ਯੋਧਿਆਂ ਨੇ ਸ਼ਹੀਦੀਆਂ ਪ੍ਰਾਪਤ ਕਰਕੇ ਅੱਗੇ ਤੋਰਿਆ। ਸੋ ਸਿੱਖੀ ਵਿਰਸੇ ਵਿੱਚ ਜਿੱਥੇ ਰੂਹਾਨੀ ਪੱਖੋਂ ਨਾਮ ਜਪਣ, ਦਸਾਂ ਨੌਂਹਾਂ ਦੀ ਕਿਰਤ ਕਰਨ ਸੱਚੀ-ਸੁੱਚੀ ਜੀਵਨ-ਜਾਚ ਹੈ, ਉਥੇ ਅਡੰਬਰਾਂ-ਪਾਖੰਡਾਂ, ਭੇਖੀ ਤੇ ਓਪਰੇ ਵਿਖਾਵੇ ਵਿਰੁੱਧ ਨਿਖੇਧੀ ਵੀ ਕੀਤੀ ਗਈ ਹੈ। ਇਸ ਵਿਰਸੇ ਵਿਚ ਸੱਚ, ਹੱਕ, ਨਿਆਂ ਤੇ ਧਰਮ ਲਈ ਸੀਸ ਵਾਰਨ ਦੀ ਪ੍ਰੰਪਰਾ ਵੀ ਸ਼ਾਮਲ ਹੈ। ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ੧੮੪੯ ਤੇ ੧੮੫੬ ਵਿਚਕਾਰ ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸਾ ਲਗਭਗ ਖਤਮ ਹੋ ਚੁੱਕਾ ਸੀ। ਉਸ ਸਮੇਂ ਦੀ ਸਮਾਜਿਕ, ਰਾਜਨੀਤਕ ਤੇ ਸਭਿਆਚਾਰਕ ਵਿਵਸਥਾ ਕੁਝ ਇਸ ਤਰ੍ਹਾਂ ਸੀ—ਉਪਰਲੀਆਂ ਸ਼੍ਰੇਣੀਆਂ ਦੇ ਸਿੱਖ ਜਗੀਰਦਾਰ ਜਾਂ ਸਰਦਾਰ ਐਸ਼ਪ੍ਰਸਤੀ ਦੇ ਰਾਹ ਪਏ ਹੋਏ ਸਨ। ਉਹ ਅੰਗਰੇਜ਼ ਸਰਕਾਰ ਦੇ ਗ਼ੁਲਾਮ ਤੇ ਪਿੱਠੂ ਸਨ। ਸਿੱਖ-ਯੁੱਧਾਂ ਵਿਚ ਹਾਰੀ ਹੋਈ ਆਮ ਸਿੱਖ ਜਨਤਾ ਉਪਰਲਿਆਂ ਦੀ ਗ਼ੱਦਾਰੀ ਨੂੰ ਮਹਿਸੂਸ ਕਰਦੀ ਸੀ, ਪਰ ਨਿਰਾਸ਼ ਤੇ ਬੇਬੱਸ ਸੀ। ਹਰ ਥਾਂ ਹਨੇਰ-

ਗਰਦੀ ਤੇ ਬੁਰਛਾ-ਗਰਦੀ ਸੀ। ਅੰਗਰੇਜ਼ਾਂ ਨੇ ਗਊ-ਹੱਤਿਆ ਦੀ ਆਗਿਆ ਹੀ ਨਹੀਂ ਦਿੱਤੀ ਸਗੋਂ ਗਊ-ਮਾਸ ਦੀ ਬਿਕਰੀ ਉਤੋਂ ਵੀ ਪਾਬੰਦੀ ਉਠਾ ਦਿੱਤੀ। ੧੬੯੯ ਨੂੰ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਦਾ ਪੈਦਾ ਕੀਤਾ ਇਨਕਲਾਬੀ ਤੇ ਜੁਝਾਰੂ ਕਿਰਦਾਰ ਹਾਰ-ਹੰਭ ਚੁੱਕਾ ਸੀ, ਸਗੋਂ ਕਿਧਰੇ ਦਿਖਾਈ ਨਹੀਂ ਸੀ ਦੇ ਰਿਹਾ। ਇਹਨਾਂ ਇਤਿਹਾਸਕ ਪ੍ਰਸਥਿਤੀਆਂ ਵਿਚ ਗੁਰੂ ਰਾਮ ਸਿੰਘ ਨੇ ਓਹੀ ਕੀਤਾ ਜਿਹੜਾ ੧੬੯੯ ਵਿਚ ਮੁਗ਼ਲ ਅੱਤਿਆਚਾਰ ਵਿਰੁੱਧ ਗੁਰੂ ਗੋਬਿੰਦ ਸਿੰਘ ਨੇ ਕੀਤਾ ਸੀ। ਗੁਰੂ ਗੋਬਿੰਦ ਸਿੰਘ ਦੇ ਪਦ-ਚਿੰਨ੍ਹਾਂ ਉੱਤੇ ਚਲਕੇ ਬਾਬਾ ਰਾਮ ਸਿੰਘ ਨੇ ਵੀ ਓਹੋ ਜਿਹਾ ਕਿਰਦਾਰ ਪੈਦਾ ਕੀਤਾ ਜਿਹੜਾ ਰੂਹਾਨੀ ਪੱਖੋਂ ਰੱਬ ਦਾ ਪੁਜਾਰੀ ਸੀ ਤੇ ਜੁਝਾਰੂ ਪੱਖੋਂ ਹੱਕ, ਸੱਚ, ਨਿਆਂ, ਸੁਤੰਤਰਤਾ ਤੇ ਸਰਬਤ ਦੇ ਭਲੇ ਲਈ ਹਰ ਤਰ੍ਹਾਂ ਦਾ ਸਘਰਸ਼ ਤੇ ਕੁਰਬਾਨੀ ਕਰ ਸਕਦਾ ਸੀ।

੧੮੫੭ ਨੂੰ ਵਿਸਾਖੀ ਵਾਲੇ ਦਿਨ ਭੈਣੀ ਸਾਹਿਬ ਵਿਖੇ ਇਕ ਸਫੈਦ ਤਿਕੋਨਾ ਝੰਡਾ ਲਹਿਰਾਇਆ ਗਿਆ। ਇਸ ਤੋਂ ਪਹਿਲਾਂ ਗੁਰਬਾਣੀ ਦਾ ਪਾਠ ਕੀਤਾ ਗਿਆ, ਅਰਦਾਸ ਕੀਤੀ ਗਈ। ਅੰਮ੍ਰਿਤ ਛਕਾਉਣ ਦੀ ਰਸਮ ਉਸੇ ਤਰ੍ਹਾਂ ਕੀਤੀ ਗਈ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ ਸੀ। ਖੰਡੇ ਦਾ ਅੰਮ੍ਰਿਤ ਛਕਾ ਕੇ ਉਸੇ ਤਰ੍ਹਾਂ ਦਾ ਕਿਰਦਾਰ ਪੈਦਾ ਕੀਤਾ ਗਿਆ ਜਿਵੇਂ ਦਸਵੇਂ ਪਾਤਸ਼ਾਹ ਨੇ ਕੀਤਾ ਸੀ। ਗੁ ਰਾਮ ਸਿੰਘ ਦਾ ਸਪੱਸ਼ਟ ਮਤਲਬ ਗੁਰੂ ਗੋਬਿੰਦ ਸਿੰਘ ਜੀ ਦੇ ਪੈਦਾ ਕੀਤੇ ਖਾਲਸੇ ਨੂੰ ਮੁੜ ਸੁਰਜੀਤ ਕਰਨਾ ਸੀ। ਗੁਰੂ ਰਾਮ ਸਿੰਘ ਸਿੱਖਾਂ ਵਿਚੋਂ ਉਹਨਾਂ ਬੁਰਾਈਆਂ ਨੂੰ ਖਤਮ ਕਰਨਾ ਚਾਹੁੰਦੇ ਸਨ ਜਿਹੜੀਆਂ ਉਹਨਾਂ ਵਿਚ ਆ ਚੁੱਕੀਆਂ ਸਨ। ਉਹ ਸੋਢੀਆਂ ਬੇਦੀਆਂ ਕੋਲੋਂ, ਜਿਹੜੇ ਆਪਣੇ ਆਪ ਨੂੰ ਆਪਣੇ ਸੁਆਰਥ ਲਈ ਗੁਰੂ ਅਖਵਾਉਣ ਲੱਗ ਪਏ ਸਨ, ਸਿੱਖਾਂ ਨੂੰ ਦੂਰ ਰੱਖਣਾ ਚਾਹੁੰਦੇ ਸਨ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਸੀ, ਏਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਨੇ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਸਾਰਿਆਂ ਨੂੰ ਹਿਦਾਇਤ ਕੀਤੀ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਦੱਸੇ ਹੋਏ ਰਾਹ ਨੂੰ ਅਪਣਾਉਣ। ਰੂਹਾਨੀ ਸ਼ਕਤੀ ਨਾਲ ਜੁਝਾਰੂ ਸ਼ਕਤੀ ਨੂੰ ਜੋੜਿਆ ਗਿਆ। ਪੰਜ ਕੱਕਾਰਾਂ ਨੂੰ ਅਪਣਾਉਣ ਲਈ ਆਖਿਆ ਗਿਆ। ਕਿਰਪਾਨ ਦੀ ਥਾਂ ਮੋਟਾ ਸੋਟਾ ਦਿੱਤਾ ਗਿਆ ਕਿਉਂਕਿ ਅੰਗਰੇਜ਼ ਸਰਕਾਰ ਨੇ ਕਿਰਪਾਨ ਰੱਖਣ ਦੀ ਮਨਾਹੀ ਕਰ ਰੱਖੀ ਸੀ। ਇੱਕ ਵੱਖਰੀ ਤੇ ਨਿਵੇਕਲੀ ਸ਼ਖਸੀਅਤ ਪੈਦਾ ਕੀਤੀ ਗਈ ਜਿਸਨੂੰ ਸਫੈਦ ਵਸਤਰ ਪਹਿਨਣ ਲਈ ਆਖਿਆ ਗਿਆ। ਇਹ ਸਫੈਦ ਵਸਤਰ ਇਕ ਬੇਦਾਗ ਸ਼ਖਸੀਅਤ ਨੂੰ ਪ੍ਰਗਟਾਉਂਦੇ ਸਨ। ਉੱਨ ਦੀ ਮਾਲਾ ਨਾਮ ਜਪਣ ਲਈ ਦਿੱਤੀ ਗਈ। ਸਿੱਧੀ ਪਗੜੀ ਸਜਾਉਣ ਲਈ ਆਖਿਆ ਗਿਆ। 'ਸਤਿ ਸ੍ਰੀ ਅਕਾਲ' ਦੇ ਉੱਤਰ ਵਿਚ 'ਸਤਿ ਸ੍ਰੀ ਅਕਾਲ ਪੁਰਖ' ਕਹਿਣ ਨੂੰ ਆਖਿਆ ਗਿਆ। ਵਾਹਿਗੁਰੂ ਦਾ ਨਾਂ ਜਪਣ ਦਾ ਗੁਰ-ਮੰਤਰ ਦਿੱਤਾ ਗਿਆ। ਇਸ ਤਰ੍ਹਾਂ ਦੇ ਸੰਗਠਨ ਨੂੰ ਸੰਤ ਖਾਲਸਾ, ਨਾਮਧਾਰੀ ਜਾਂ ਕੂਕੇ ਆਖਿਆ ਗਿਆ। ਬਾਬਾ ਰਾਮ ਸਿੰਘ ਦੇ ਪੈਦਾ ਕੀਤੇ ਇਸ ਕਿਰਦਾਰ ਨੇ ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸੇ ਵਿਚ ਕੀ ਯੋਗਦਾਨ ਦਿੱਤਾ, ਇਹ ਬੜਾ ਮਹੱਤਵਪੂਰਨ ਪ੍ਰਸ਼ਨ ਹੈ।

ਅਸੀਂ ਜਾਣਨਾ ਚਾਹਾਂਗੇ ਕਿ ਬਾਬਾ ਰਾਮ ਸਿੰਘ ਆਪਣੇ ਇਸ ਕਿਰਦਾਰ ਵਿਚ ਕਿਹੋ ਜਿਹੇ ਗੁਣਾਂ ਨੂੰ ਵੇਖਣਾ ਚਾਹੁੰਦੇ ਸਨ। ਉਸ ਸਮੇਂ ਜਿਵੇਂ ਮੈਂ ਉਪਰ ਆਖ ਆਇਆ ਹਾਂ, ਆਮ ਸਿੱਖਾਂ ਦਾ ਜੀਵਨ ਏਨਾ ਨੀਵਾਂ ਹੋ ਚੁੱਕਾ ਸੀ। ਜਿਸ ਦੀ ਸਿੱਖ ਇਤਿਹਾਸ ਵਿਚ ਮਿਸਾਲ ਲੱਭਣੀ ਮੁਸ਼ਕਿਲ ਹੈ। ਸੋ ਗੁਰੂ ਜੀ ਆਪਣੇ ਸ਼ਰਧਾਲੂਆਂ ਵਿਚ ਵਿਸ਼ਵਾਸ, ਦ੍ਰਿੜ੍ਹਤਾ, ਨਿਡਰਤਾ ਦੀ ਭਾਵਨਾ ਜਗਾਉਣਾ ਚਾਹੁੰਦੇ ਸਨ। ਉਹ ਉਹਨਾਂ ਵਿਚ ਪਿਆਰ, ਸੱਚਾਈ, ਈਮਾਨਦਾਰੀ, ਬੀਰਤਾ ਤੇ ਸ੍ਵੈ-ਬਲੀਦਾਨ ਤੇ ਪੂਰਨ ਸਮਰਪਣ ਦੇ ਜਜ਼ਬਾ ਨੂੰ ਪੈਦਾ ਕਰਨਾ ਚਾਹੁੰਦੇ ਸਨ। ਉਹ ਇਕ ਅਜਿਹੇ ਸਮਾਜ ਦੀ ਸਿਰਜਣਾ ਕਰਨਾ ਚਾਹੁੰਦੇ ਜਿਸ ਵਿਚ ਊਚ-ਨੀਚ, ਅਤਿਆਚਾਰ ਅਤੇ ਲੁੱਟ-ਖਸੁੱਟ ਲਈ ਕੋਈ ਥਾਂ ਨਾ ਹੋਵੇ। ਸੋਢੀਆਂ, ਬੇਦੀਆਂ ਅਤੇ ਮਹੰਤਾਂ ਦਾ ਅਜਿਹੇ ਸਮਾਜ ਤੇ ਅਜਿਹੇ ਕਿਰਦਾਰ ਦੀ ਵਿਰੋਧਤਾ ਕਰਨਾ ਸੁਭਾਵਕ ਸੀ। ਗੁਰੂ ਰਾਮ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਆਦਰਸ਼ ਬਣਾਇਆ। ਉਹ ਗੁਰੂ ਗੋਬਿੰਦ ਸਿੰਘ ਜੀ ਨੂੰ ਅਸਲੀ ਤੇ ਸੱਚਾ ਗੁਰੂ ਮੰਨਦੇ ਸਨ। ਗੁਰੂ ਗੋਬਿੰਦ ਸਿੰਘ ਦੇ ਰਚੇ ਦਸਵੇਂ ਗ੍ਰੰਥ ਉੱਤੇ ਉਹਨਾਂ ਦੀ ਟੇਕ ਸੀ। ਦੇਵੀ-ਦੇਵਤਿਆਂ ਤੇ ਬੁੱਤਾਂ ਦੀ ਪੂਜਾ ਬੰਦ ਕਰਵਾ ਦਿੱਤੀ ਗਈ। ਨਾਮਧਾਰੀਆਂ ਨੇ ਆਪ ਹੀ ਇਹਨਾਂ ਥਾਵਾਂ ਤੇ ਜਾਣੋਂ ਬੰਦ ਨਹੀਂ ਕੀਤਾ, ਸਗੋਂ ਦੂਜਿਆਂ ਨੂੰ ਵੀ ਰੋਕਿਆ। ਨਾਮ ਜਪਣ ਉੱਤੇ ਜ਼ੋਰ ਦਿੱਤਾ ਗਿਆ। ਨਿੱਤ ਨੇਮ ਦੀਆਂ ਬਾਣੀਆਂ ਜਿਵੇਂ ਜਪੁਜੀ ਸਾਹਿਬ, ਜਾਪ ਸਾਹਿਬ, ਰਹਿਰਾਸ ਅਤੇ ਕੀਰਤਨ-ਸੋਹਿਲਾ ਬਾਣੀਆਂ ਨੂੰ ਯਾਦ ਕਰਨ ਲਈ ਹਿਦਾਇਤ

ਕੀਤੀ ਗਈ। ਬਾਬਾ ਜੀ ਨੇ ਸ਼ਰਾਬ ਪੀਣ, ਚੋਰੀ ਕਰਨ, ਝੂਠ ਬੋਲਣ, ਚੁਗਲੀ ਤੇ ਨਿੰਦਿਆ ਤੇ ਦੂਜੇ ਨੂੰ ਧੋਖਾ ਦੇਣ ਦੀ ਮਨਾਹੀ ਕਰ ਦਿੱਤੀ। ਵਿਭਚਾਰ ਉੱਤੇ ਰੋਕ ਲਗਾ ਦਿੱਤੀ ਗਈ। ਜਿਹੜੇ ਇਹਨਾ ਨਿਯਮਾਂ ਦਾ ਪਾਲਣ ਨਹੀਂ ਸੀ ਕਰਦੇ, ਉਹਨੂੰ ਸਮਾਜ ਵਿਚੋਂ ਛੇਕਿਆ ਜਾਂਦਾ ਸੀ, ਸਜ਼ਾ ਵੀ ਦਿੱਤੀ ਜਾਂਦੀ ਸੀ। ਸ੍ਵੈ-ਬਲੀਦਾਨ ਦੀ ਸਿਖਿਆ ਹਰ ਸ਼ਰਧਾਲੂ ਨੂੰ ਸਭ ਤੋਂ ਪਹਿਲਾਂ ਦਿੱਤੀ ਜਾਂਦੀ ਸੀ। ਸ਼ਰਾਬ, ਮਾਸ ਤੇ ਤੰਬਾਕੂ ਪੀਣ ਦੀ ਮਨਾਹੀ ਸੀ। ਗਊ-ਗਰੀਬ ਦੀ ਰੱਖਿਆ ਦਾ ਪਾਠ ਪੜ੍ਹਾਇਆ ਗਿਆ। ਗਊ-ਹੱਤਿਆ ਨੂੰ ਨਜਾਇਜ਼ ਕਰਾਰ ਦਿੱਤਾ ਤੇ ਗਊ ਰੱਖਿਆ ਨੂੰ ਸਮਾਜੀ ਸਦਾਚਾਰ ਵਜੋਂ ਅਪਣਾਇਆ ਗਿਆ। ਮਿਹਨਤ ਤੇ ਦਸਾਂ ਨੌਹਾਂ ਨਾਲ ਈਮਾਨਦਾਰੀ ਦੀ ਕਮਾਈ ਨੂੰ ਜ਼ਿੰਦਗੀ ਦਾ ਜ਼ਰੂਰੀ ਹਿੱਸਾ ਸਮਝਿਆ ਗਿਆ। ਸਤਿਗੁਰੂ ਰਾਮ ਸਿੰਘ ਜੀ ਦਾ ਇੱਕ ਮੁੱਖ ਅਸੂਲ ਇਹ ਵੀ ਸੀ ਕਿ ਕੋਈ ਦੂਜੇ ਦੇ ਹੱਕਾਂ ਵਿਚ ਦਖਲ-ਅੰਦਾਜ਼ੀ ਨਾ ਕਰੇ। ਗੁਰੂ ਨਾਨਕ ਦੇਵ ਜੀ ਦੇ ਇਸ ਕਥਨ ਨੂੰ ਸਾਹਮਣੇ ਰੱਖਕੇ ਕਿਸੇ ਦੇ ਹੱਕ ਉੱਤੇ ਜ਼ੋਰ ਨਾ ਅਜ਼ਮਾਇਆ ਜਾਵੇ-

ਹੱਕ ਪਰਾਇਆ ਨਾਨਕਾ ਉਸ ਸੂਅਰ ਉਸੁ ਗਾਇ।
ਗੁਰ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨਾ ਖਾਇ।

(ਮ ੧, ਪੰਨਾ ੧੪੧)

ਸਤਿਗੁਰੂ ਰਾਮ ਸਿੰਘ ਨੇ ਸਿੱਖੀ ਵਿਰਸੇ ਨੂੰ ਜਿਉਂਦਿਆਂ ਰਖਦਿਆਂ ਗੁਰੂ ਗੋਬਿੰਦ ਸਿੰਘ ਵਾਂਗ ਜੁਝਾਰੂਆਂ ਤੇ ਸਿਰ ਲੱਥਾਂ ਦੀ ਕੌਮ ਨੂੰ ਖੜ੍ਹਾ ਕੀਤਾ। ਬਾਬਾ ਜੀ ਦੇ ਸ਼ਰਧਾਲੂਆਂ ਲਈ ਘੋੜ ਸਵਾਰੀ ਤੇ ਗੱਤਕਾਂ ਖੇਡਣ ਦੀ ਸ਼ਰਤ ਜ਼ਰੂਰੀ ਸੀ। ਉਹਨਾਂ ਗੁਰੂ ਗੋਬਿੰਦ ਸਿੰਘ ਜੀ ਦੀ 'ਚੰਡੀ ਦੀ ਵਾਰ' ਦੇ ਪਾਠ ਉੱਤੇ ਜ਼ੋਰ ਦਿੱਤਾ। ਔਰਤਾਂ ਨੂੰ ਮਰਦਾਂ ਦੇ ਬਰਾਬਰ ਦਾ ਦਰਜਾ ਦਿੱਤਾ ਗਿਆ। ਵਿਧਵਾ ਵਿਆਹ ਦੀ ਆਗਿਆ ਦਿੱਤੀ ਗਈ। ਸਿੱਖ ਗੁਰੂ ਸਾਹਿਬਾਨ ਪਿਛੋਂ ਸਤਿਗੁਰੂ ਰਾਮ ਸਿੰਘ ਜੀ ਅਜਿਹੇ ਸੁਧਾਰਕ ਸਨ ਜਿਨ੍ਹਾਂ ਸਮਾਜ ਵਿਚ ਔਰਤ ਨੂੰ ਮਰਦ ਦੇ ਬਰਾਬਰ ਖੜ੍ਹਾ ਕਰ ਦਿੱਤਾ। ਕੁੜੀਆਂ ਨੂੰ ਜੰਮਦਿਆਂ ਹੀ ਮਾਰਨ, ਬਾਲ ਵਿਆਹ ਕਰਨ ਜਾਂ ਵੱਟੇ ਦੇ ਵਿਆਹ ਦੀ ਰਸਮ ਉੱਕਾ ਹੀ ਖਤਮ ਕਰ ਦਿੱਤੀ। ੧੯੬੩ ਵਿਚ ਖੋਟੇ ਪਿੰਡ ਵਿਚ ਆਨੰਦ ਕਾਰਜ ਦੀ ਨਵੀਂ ਰਸਮ ਨੂੰ ਚਾਲੂ ਕੀਤਾ। ਜਿਸ ਕਾਰਨ ਬ੍ਰਾਹਮਣਾਂ-ਮਹੰਤਾਂ ਲਈ ਮੁਸੀਬਤ ਖੜ੍ਹੀ ਹੋ ਗਈ। ਅੰਤਰ-ਜਾਤੀ ਵਿਆਹ ਵੀ ਬਾਬਾ ਰਾਮ ਸਿੰਘ ਦੀ ਦੇਣ ਹੈ। ਗੁਰਦੁਆਰਿਆ ਦੇ ਮਹੰਤਾਂ ਨੇ ਪੁਜਾਰੀਆਂ ਨੂੰ ਲਲਕਾਰਿਆ।

ਸਿੱਖੀ ਵਿਰਸੇ ਵਿਚ ਸ਼ਹੀਦੀਆਂ ਦੀ ਵਿਸ਼ੇਸ਼ ਮਹਾਨਤਾ ਹੈ। ਸਮਾਜ, ਮਨੁੱਖਤਾ ਤੇ ਸਰਬੱਤ ਦੇ ਭਲੇ ਲਈ ਆਪਣੇ ਆਪ ਨੂੰ ਕੁਰਬਾਨ ਕਰਨਾ ਸਿੱਖ ਇਤਿਹਾਸ ਦਾ ਗੌਰਵ-ਮਈ ਵਿਰਸਾ ਹੈ। ਸਤਿਗੁਰੂ ਰਾਮ ਸਿੰਘ ਦੇ ਸ਼ਰਧਾਲੂ ਇਸ ਪਖੋਂ ਵੀ ਪਿੱਛੇ ਨਹੀਂ ਰਹੇ। ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਾਂ ਨੂੰ ਮਾਰ ਕੇ ਉਹਨਾਂ ਆਪ ਸ਼ਹੀਦੀਆਂ ਪ੍ਰਾਪਤ ਕੀਤੀਆਂ। ਰਾਜਨੀਤਕ ਪੱਖੋਂ ਸਤਿਗੁਰੂ ਰਾਮ ਸਿੰਘ ਦੀ ੧੮੫੭ ਦੀ ਤਾਰੀਖ ਘਟਨਾ ਭਾਰਤ ਦੀ ਆਜ਼ਾਦੀ ਦੀ ਪਹਿਲੀ ਲੜਾਈ ਸੀ ਜਿਸ ਦਾ ਜ਼ਿਕਰ ਮੈਂ ਆਪਣੇ ਪਹਿਲੇ ਲੇਖਾਂ ਵਿਚ ਕਰ ਚੁੱਕਾ ਹਾਂ। ਪਰ ਆਜ਼ਾਦੀ ਦੀ ਇਸ ਪਹਿਲੀ ਲੜਾਈ ਵਿਚ ਜਿਨ੍ਹਾਂ ਨਾਮਧਾਰੀ ਸੂਰਮਿਆਂ ਨੇ ਤੋਪਾਂ ਦੇ ਮੂਹਰੇ ਖੜ੍ਹਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਉਹ ਸਿੱਖੀ ਵਿਰਸੇ ਨੂੰ ਫੇਰ ਉਜਾਗਰ ਕਰਦੀਆਂ ਹਨ। ਨਾ ਸਿੱਖ ਇਤਿਹਾਸ ਵਿਚ ਕਿਸੇ ਇੱਕ ਦੇ ਧਰਮ ਹਾਰਨ ਦੀ ਉਦਾਹਰਣ ਮਿਲਦੀ ਹੈ ਤੇ ਨਾ ਨਾਮਧਾਰੀ ਇਤਿਹਾਸ ਵਿਚ ਕੋਈ ਇਕ ਮਿਸਾਲ ਮਿਲਦੀ ਹੈ ਜਦੋਂ ਕਿਸੇ ਨੇ ਲਾਲਚ, ਸੁਆਰਥ ਤੇ ਡਰ ਕਾਰਨ ਆਪਣੇ ਧਰਮ ਨੂੰ ਹਾਰਿਆ ਹੋਵੇ। ਨਿਰਸੰਦੇਹ ਸਤਿਗੁਰੂ ਰਾਮ ਸਿੰਘ ਨੇ ਰਸਾਤਲ ਵਿਚ ਗਏ ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸੇ ਨੂੰ ਮੁੜ ਸੁਰਜੀਤ ਕੀਤਾ। ਜੇ ਨਾਮਧਾਰੀ ਅੰਦੋਲਨ ਨਾ ਹੋਇਆ ਹੁੰਦਾ ਤਾਂ ਨਿਸ਼ਚੇ ਹੀ ਸਿੱਖ ਇਤਿਹਾਸ, ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸੇ ਦਾ ਅਸਲੋਂ ਖਾਤਮਾ ਹੋ ਜਾਣਾ ਅਸੰਭਵ ਨਹੀਂ ਸੀ।

ਸਮੁੱਚੀ ਸਿੱਖ ਕੌਮ ਨੂੰ ਸਿੱਖੀ ਸਭਿਆਚਾਰ ਤੇ ਸਿੱਖੀ ਵਿਰਸੇ ਦੀ ਬਰਕਰਾਰੀ ਤੇ ਮੁੜ-ਬਹਾਲੀ ਲਈ ਸਤਿਗੁਰੂ ਰਾਮ ਸਿੰਘ ਜੀ ਦਾ ਰਿਣੀ ਹੋਣਾ ਚਾਹੀਦਾ ਹੈ। ਜੇ ਮੇਰੇ ਇਸ ਕਥਨ ਦੀ ਸੱਚਾਈ ਨੂੰ ਪਰਖਣਾ ਹੋਵੇ ਤਾਂ ਸਮੁੱਚੇ ਸਿੱਖ ਇਤਿਹਾਸ ਵਿਚੋਂ ਬਾਬਾ ਰਾਮ ਸਿੰਘ ਜੀ ਦੀਆਂ ਮਹਾਨ ਪ੍ਰਾਪਤੀਆਂ ਨੂੰ ਮਨਫੀ ਕਰਕੇ ਦੇਖਿਆ-ਪਰਖਿਆ ਜਾ ਸਕਦਾ ਹੈ।

*੧੫੧੦, ਆਊਟਰਮ ਲਾਈਨ*
*ਗੁਰੂ ਤੇਗ ਬਹਾਦਰ ਨਗਰ,*
*ਦਿੱਲੀ-੯*

# ਗਣਿਕਾ, ਸੰਤਜਨ ਤੇ ਤੋਤਾ

*—ਕਿਰਪਾਲ ਕਜ਼ਾਕ*

ਇਕ ਦਿਨ ਡਾ. ਜੋਧ ਸਿੰਘ ਗੁਰੂ ਗੋਬਿੰਦ ਸਿੰਘ ਭਵਨ ਦੇ ਬਾਹਰ ਮਿਲੇ ਤਾਂ ਬੜੇ ਖੁਸ਼, ਪਤਾ ਲੱਗਾ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਨ੍ਹਾਂ ਨੂੰ ਭੈਣੀ ਸਾਹਿਬ ਆਉਣ ਲਈ ਸੱਦਾ-ਪੱਤਰ ਦੇ ਕੇ ਨਿਵਾਜਿਆ ਹੈ।

'ਡਾ. ਸਾਹਿਬ! ਭਾਗਾਂ ਵਾਲੇ ਹੋ, ਉਹਨਾਂ ਦੀ ਮਿਹਰ ਤਾਂ ਕੁਲਾਂ ਤਾਰ ਸਕਦੀ ਹੈ।' ਮੈਂ ਕਿਹਾ।

ਪਰ ਸਾਡੇ ਨਾਲ ਖਲੋਤੇ ਇਕ ਮਿੱਤਰ ਨੇ ਸਾਡੀ ਸ਼ਰਧਾ ਤੋਂ ਕੁਝ ਔਖ ਮਹਿਸੂਸ ਕੀਤੀ ਅਤੇ ਕਿਹਾ:

"ਇਸ ਵਿਚ ਉਛਲਣ ਵਾਲੀ ਕਿਹੜੀ ਗੱਲ ਐ, ਡਾਕਟਰ ਸਾਹਿਬ ਨੂੰ ਤਾਂ ਸੱਦੇ-ਪੱਤਰ ਮਿਲਦੇ ਹੀ ਰਹਿੰਦੇ ਹਨ।"

ਇਸ ਤੋਂ ਪਹਿਲਾਂ ਕਿ ਮੈਂ ਕੁਝ ਕਹਿੰਦਾ, ਅਸੀਂ ਕਾਫੀ ਹਾਊਸ ਜਾ ਬੈਠੇ ਅਤੇ ਡਾ. ਜੋਧ ਸਿੰਘ ਕਹਿਣ ਲੱਗੇ:

"ਨਹੀਂ ਮਿੱਤਰ ਮੇਰੇ ਲਈ ਇਹ ਸੱਦਾ ਪੱਤਰ ਸਧਾਰਨ ਨਹੀਂ ਹੈ। ਸਭ ਤੋਂ ਵੱਧ ਖੁਸ਼ੀ ਮੇਰੀ ਪਤਨੀ ਨੂੰ ਹੋਈ। ਅਸਲ ਵਿਚ ਉਹਦੇ ਪੇਕੇ ਅਕਸਰ ਭੈਣੀ ਸਾਹਿਬ ਆਉਂਦੇ ਰਹਿੰਦੇ ਸਨ। ਜਦੋਂ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਲਖਨਊ ਜਾਂਦੇ ਤਾਂ ਉਹ ਆਪਣਾ ਉਤਾਰਾ ਇਨ੍ਹਾਂ ਦੇ ਘਰ ਹੀ ਕਰਦੇ, ਪਰ ਵਿਆਹ ਤੋਂ ਬਾਅਦ ਇਹ ਸਿਲਸਿਲਾ ਟੁੱਟ ਗਿਆ। ਹੁਣ ਫਿਰ ਸਬੱਬ ਬਣ ਗਿਆ।"

ਮੈਂ ਭੈਣੀ ਸਾਹਿਬ ਰਹਿੰਦੇ ਸੁਖਜੀਤ ਕਹਾਣੀਕਾਰ ਦਾ ਜ਼ਿਕਰ ਕੀਤਾ। ਕਹਿਣ ਲੱਗੇ, ਉਸੇ ਰਾਹੀਂ ਤਾਂ ਮੈਨੂੰ ਸੱਦਾ ਪੱਤਰ ਮਿਲਿਆ ਹੈ। ਮੈਂ ਕਿਹਾ ਜਾਓਗੇ ਤਾਂ ਮੇਰੀ ਫਤਿਹ ਕਹਿਣੀ। ਕਹਿਣ ਲੱਗੇ, ਤੂੰ ਵੀ ਚੱਲ ਆਪਣੀ ਕਾਰ 'ਤੇ ਜਾਵਾਂਗੇ, ਆਪਣੀ ਕਾਰ 'ਤੇ ਹੀ ਵਾਪਿਸ ਆ ਜਾਵਾਂਗੇ।

ਮੈਂ ਇਕੋ ਸਮੇਂ ਖੁਸ਼ ਵੀ ਹੋਇਆ ਅਤੇ ਉਦਾਸ ਵੀ। ਖੁਸ਼ ਇਸ ਲਈ ਕਿ ਹਜ਼ੂਰ ਮਹਾਰਾਜ ਦੇ ਦਰਸ਼ਨ ਕਰ ਸਕਾਂਗਾ। ਉਦਾਸ ਇਸ ਲਈ ਕਿ ਕਿਤੇ ਪ੍ਰਬੰਧਕ ਬੁਰਾ ਹੀ ਨਾ ਮਨਾਉਣ।

ਮਿੱਥੇ ਸਮੇਂ ਡਾ. ਸਾਹਿਬ ਦੇ ਘਰ ਪੁੱਜਾ ਤਾਂ ਹੈਰਾਨ ਰਹਿ ਗਿਆ। ਭੈਣੀ ਸਾਹਿਬ ਤੋਂ ਉਚੇਚੀ ਕਾਰ ਆਈ ਖਲੋਤੀ ਸੀ। ਹਜ਼ੂਰ ਦਾ ਹੁਕਮ ਸੀ ਕਿ ਸਫ਼ਰ ਵਿਚ ਕੋਈ ਵੀ ਔਖ ਝੱਲਣ ਦੀ ਲੋੜ ਨਹੀਂ। ਦੁੱਧ ਚਿੱਟੇ ਵਸਤਰਾਂ ਵਿਚ ਇਕ ਦਰਸ਼ਨੀ ਸੇਵਾਦਾਰ, ਵਰਾਂਡੇ ਵਿਚ ਤਿਆਰ ਬਰ-ਤਿਆਰ ਬੈਠਾ ਸੀ।

ਡਾ. ਜੋਧ ਸਿੰਘ ਉਨ੍ਹਾਂ ਦੀ ਧਰਮ ਪਤਨੀ ਅਤੇ ਮੈਂ ਜਦੋਂ ਭੈਣੀ ਸਾਹਿਬ ਦੀ ਪਵਿੱਤਰ ਧਰਤੀ 'ਤੇ ਪੁੱਜੇ ਤਾਂ ਮਨ ਅਗੰਮੀ ਖੁਸ਼ੀ ਨਾਲ ਭਰ ਗਿਆ। ਦੂਰ ਦੂਰ ਤੱਕ ਚਿੱਟੇ ਵਸਤਰਾਂ ਨਾਲ ਭੁਇੰ ਕੱਜੀ ਗਈ ਦਿਸਦੀ ਸੀ। ਜਿਵੇਂ ਪਾਕੀਜ਼ਗੀ ਧੁੱਪ ਵਾਂਗ ਵਿਛ ਗਈ ਹੋਵੇ। ਬੇ-ਸ਼ੁਮਾਰ ਸੰਗਤ ਹੋਣ ਤੇ ਵੀ ਕੋਈ ਸ਼ੋਰ ਸ਼ਰਾਬਾ ਨਹੀਂ ਸੀ। ਨਹਿਰ ਤੋਂ ਭੈਣੀ ਵੱਲ ਮੁੜਦਿਆਂ ਜਦੋਂ ਅਸੀਂ (ਦੂਰ ਨਜ਼ਰ ਜਾਣ ਤੱਕ) ਬਿਲਕੁਲ ਆਧੁਨਿਕ ਢੰਗ ਨਾਲ, ਬੀਜੀ ਵਿਉਂਤੀ ਖੇਤੀ ਦੇਖੀ ਸੀ ਤਾਂ ਲੱਗਾ ਸੀ ਜਿਵੇਂ ਕਿਸੇ ਹੋਰ ਮੁਲਕ ਵਿਚ ਸਫਰ ਕਰ ਰਹੇ ਹੋਈਏ।

ਕਾਰ ਤੇਜ਼ੀ ਨਾਲ ਡੇਰੇ ਦੇ ਪ੍ਰਬੰਧਕੀ ਬਲਾਕ ਦੇ ਬਾਹਰ ਰੁਕੀ ਤਾਂ ਅਸੀਂ ਉਤਰਦਿਆਂ ਧਰਤੀ ਨੂੰ ਨਮਸ਼ਕਾਰ ਕੀਤੀ। ਸਾਨੂੰ ਦੱਸਿਆ ਗਿਆ ਕਿ ਸੰਗਤ ਬਾਹਰ ਲਾਨ, ਦੀਵਾਨ ਹਾਲ, ਸਿਮਰਨ ਹਾਲ ਵਿਚ ਬੈਠੀ ਸੀ। ਗਰਮੀ ਕਾਰਨ ਬਹੁਤ ਸਾਰੀ ਸੰਗਤ ਸਰੋਵਰ ਵਿਚ ਇਸ਼ਨਾਨ ਕਰ ਰਹੀ ਸੀ। ਜਿਧਰ ਵੀ ਦੇਖਦੇ ਸਾਂ, ਹਰ ਪਾਸੇ ਇਕ ਪਾਕੀਗਜ਼ੀ ਅਤੇ ਨੂਰੀ ਤਲਿਸਮ ਦਾ ਪ੍ਰਭਾਵ ਪੈਂਦਾ ਸੀ।

ਅੰਦਰ ਗਏ ਤਾਂ ਹੈਰਤ ਹੀ ਗੁੰਮ ਹੋ ਗਈ। ਵੱਡੇ ਫਰਸ਼ੀ ਕਾਲੀਨ 'ਤੇ ਪੰਜਾਬੀ ਅਦਬ ਦੇ ਨਾਮਵਰ ਸ਼ਾਇਰ ਬੈਠੇ ਸਨ। ਸੁਰਜੀਤ ਪਾਤਰ, ਸੁਖਵਿੰਦਰ ਅੰਮ੍ਰਿਤ, ਅਮਰਜੀਤ ਗਰੇਵਾਲ, ਇੰਦਰਜੀਤ ਹਸਨਪੁਰੀ, ਗੁਰਭਜਨ ਗਿੱਲ, ਸ. ਨ. ਸੇਵਕ, ਸੁਰਿੰਦਰ ਕੌਰ ਖਰਲ ਤੇ ਹੋਰ ਕਈ। ਸਭ ਦੇ ਅੱਗੇ ਅੰਗੂਰ, ਸੰਤਰੇ ਅਤੇ ਕੇਲਿਆਂ ਦੀਆਂ ਤਸ਼ਤਰੀਆਂ ਪਈਆਂ ਸਨ। ਜਿਸ ਮੁਹੱਬਤ, ਪਿਆਰ, ਸਤਿਕਾਰ ਅਤੇ ਖਲੂਸ ਨਾਲ ਬਿਠਾਇਆ ਅਤੇ ਨਿਵਾਜਿਆ ਜਾ ਰਿਹਾ ਸੀ, ਪੰਜਾਬੀ ਪਰਾਹੁਣਾਚਾਰੀ ਦੀ ਸਿਖਰ ਸੀ।

ਇਥੇ ਮੈਨੂੰ ਅਮਰ ਭਾਰਤੀ ਜੀ ਦੇ ਬੋਲ ਯਾਦ ਆਏ। ਇਕ ਵੇਰ ਅੰਮ੍ਰਿਤਾ ਜੀ ਦੇ ਘਰ ਮਿਲੇ ਤਾਂ ਮੇਰੇ ਥੁੜ ਟੁੱਟੇ ਦਿਨਾਂ ਦੀ ਮੁਫ਼ਲਿਸੀ ਨੂੰ ਦੇਖਦਿਆਂ ਕਹਿਣ ਲੱਗੇ:

"ਕਿਰਪਾਲ ਪਿਆਰੇ! ਚੁੱਪ ਕਰਕੇ (ਭੈਣੀ ਸਾਹਿਬ) ਸਤਿਗੁਰਾਂ ਦੇ ਚਰਨਾਂ 'ਚ ਚਲਿਆ ਜਾਹ, ਜਨਮਾਂ ਜਨਮਾਂ ਦੀ ਗਰੀਬੀ ਕੱਟੀ ਜਾਊ।"

"ਪਰ ਨਿਰੋਲ ਧਾਰਮਿਕਤਾ ਵਿਚ ਮੇਰੇ ਵਰਗੇ ਮਾਮੂਲੀ

ਲੇਖਕ ਦਾ ਕੀ ਕੰਮ ?" ਮੈਂ ਕਿਹਾ।

"ਕਮਲਿਆ! ਇਹੀ ਤਾਂ ਤੈਨੂੰ ਪਤਾ ਨਹੀਂ।" ਉਹਨਾਂ ਮੈਨੂੰ ਬਗਲ ਵਿਚ ਘੁਟਦਿਆਂ ਕਿਹਾ ਸੀ, "ਭੈਣੀ ਸਾਹਿਬ ਤਾਂ ਆਰਟਿਸਟਾਂ ਅਤੇ ਕਲਾਕਾਰਾਂ ਦੀ ਬੇਹਤਰੀਨ ਪਨਾਹਗਾਹ ਹੈ।"

ਉਦੋਂ ਮੈਂ ਗੱਲ ਸੁਣੀ ਅਣਸੁਣੀ ਕਰ ਦਿੱਤੀ ਸੀ। ਪਰ ਨਾਮਵਰ ਸ਼ਾਇਰਾਂ ਦੀ ਸੰਗਤ ਵਿਚ ਬੈਠੇ ਨਾਮਧਾਰੀ ਵਿਦਵਾਨਾਂ ਨੂੰ ਜਿਸ ਪੁਰਖਲੂਸ ਢੰਗ ਨਾਲ ਗੱਲਬਾਤ ਕਰਦੇ ਦੇਖਿਆ, ਤਾਂ ਕਈ ਵਰ੍ਹੇ ਪਹਿਲਾਂ ਦੀ ਇਕ ਹੋਰ ਘਟਨਾ ਚੇਤੇ ਆ ਗਈ–

ਅਜੀਤ ਅਖ਼ਬਾਰ ਦੇ ਸੰਪਾਦਕ, ਸਾਧੂ ਸਿੰਘ ਜੀ ਹਮਦਰਦ ਅਜੀਤ ਭਵਨ ਵਿਚ ਸਮੇਂ ਸਮੇਂ ਅਦਬੀ ਮਹਿਫਲਾਂ ਦਾ ਆਯੋਜਨ ਕਰਿਆ ਕਰਦੇ ਸਨ। ਇਕ ਵਾਰ ਉਹਨਾਂ ਦੇ ਸੱਦੇ 'ਤੇ ਮੈਂ ਵੀ ਕਹਾਣੀ ਪੜ੍ਹਨ ਗਿਆ। ਕਹਾਣੀਆਂ 'ਤੇ ਹੋਈ ਬਹਿਸ ਦੌਰਾਨ, ਇਕ ਨਾਮਧਾਰੀ ਲਿਬਾਸ ਵਿਚ ਉੱਚੇ ਲੰਮੇ ਅਤੇ ਪ੍ਰਤਿਭਾਸ਼ਾਲੀ ਵਿਦਵਾਨ ਬਹੁਤ ਦਲੇਰੀ ਨਾਲ ਬੋਲੇ। ਪਰ ਉਹਨਾਂ ਦੇ ਸ਼ਬਦਾਂ, ਵਾਕਾਂ ਅਤੇ ਦਲੀਲਾਂ ਵਿਚ ਬੇ-ਹੱਦ ਸਲੀਕਾ ਤੇ ਤਰਕ ਸੀ; ਜਿਸ ਤੋਂ ਮੈਂ ਬਹੁਤ ਪ੍ਰਭਾਵਿਤ ਹੋਇਆ।

ਗੋਸ਼ਠੀ ਖਤਮ ਹੋਈ ਤਾਂ ਹਮਦਰਦ ਸਾਹਿਬ ਨੇ ਮੈਨੂੰ ਕੋਲ ਸੱਦਿਆ। ਕਹਾਣੀ ਦੀ ਪ੍ਰਸ਼ੰਸਾ ਕੀਤੀ ਅਤੇ ਕੁਝ ਮਾਇਆ ਦੇ ਕੇ ਕਿਹਾ, "ਮੈਂ ਬਹੁਤ ਖੁਸ਼ ਹਾਂ ਤੇਰੀ ਕਹਾਣੀ 'ਤੇ, ਦੱਸ ਕੀ ਇਨਾਮ ਦਿਆਂ ?"

"ਆਸ਼ੀਰਵਾਦ ਦੇ ਦਿਓ, ਮੇਰੇ ਲਈ ਇਹੋ ਵੱਡਾ ਇਨਾਮ ਐ।"

ਮੈਂ ਨਿਮਰਤਾ ਨਾਲ ਕਿਹਾ।

"ਆਸ਼ੀਰਵਾਦ ਲੈਣੈ ਤਾਂ ਕਵੀ ਜੀ ਤੋਂ ਲੈ। ਉਹਨਾਂ ਦੇ ਸਾਹਮਣੇ ਮੈਂ ਕੀ ਚੀਜ਼ ਹਾਂ।" ਉਹਨਾਂ ਨਾਮਧਾਰੀ ਸੱਜਣ ਵੱਲ ਇਸ਼ਾਰਾ ਕੀਤਾ, ਜੋ ਕਹਾਣੀਆਂ 'ਤੇ ਬੋਲੇ ਸਨ।

ਮੈਂ ਉਹਨਾਂ ਦੇ ਪੈਰਾਂ ਵੱਲ ਝੁਕਿਆ, ਪਰ ਉਹਨਾਂ ਛੇਤੀ ਹੀ ਮੈਨੂੰ ਵੱਖੀ ਨਾਲ ਘੁੱਟ ਲਿਆ। ਜਸਵੰਤ ਸਿੰਘ ਵਿਰਦੀ ਹੋਰੀਂ ਵੀ ਨੇੜੇ ਸਨ, ਕਹਿਣ ਲੱਗੇ, "ਹਮਦਰਦ ਸਾਹਿਬ! ਕੀ ਖਾਸ ਗੱਲ ਹੈ ਕਵੀ ਜੀ ਵਿਚ ?" ਮੈਨੂੰ ਪਤਾ ਲੱਗਾ ਉਹਨਾਂ ਦਾ ਨਾਂ ਪ੍ਰੀਤਮ ਸਿੰਘ ਕਵੀ ਸੀ। ਹਮਦਰਦ ਸਾਹਿਬ ਦੇ ਚਿਹਰੇ 'ਤੇ ਹਾਸੇ ਦੀ ਇਕ ਨਿਰਛਲ ਲਹਿਰ ਆਈ ਅਤੇ ਮੁਸਕਾ ਕੇ ਕਹਿਣ ਲੱਗੇ, "ਵਿਰਦੀ ਸਾਹਿਬ, ਕੀ ਪਏ ਕਹਿੰਦੇ ਓ, ਕਵੀ ਜੀ 'ਤੇ ਮਹਾਂਪੁਰਸ਼ਾਂ ਦੀ ਬਖ਼ਸ਼ਿਸ਼ ਹੈ। ਤੇ ਮੈਂ ਇਕ ਅਦਨਾ ਜਿਹਾ ਸਧਾਰਨ ਬੰਦਾ ਇਨ੍ਹਾਂ ਦਾ ਕੀ ਮੁਕਾਬਲਾ ਕਰ ਸਕਦਾ ਹਾਂ।"

ਉਸ ਦਿਨ ਭੈਣੀ ਸਾਹਿਬ ਬੈਠਿਆਂ ਲੱਗਾ ਕਿ ਹਮਦਰਦ ਸਾਹਿਬ ਦੀ ਗੱਲ ਠੀਕ ਸੀ। ਇਹ ਸਲੀਕਾ, ਇਹ ਨਿਮਰਤਾ ਤੇ ਨਿਵਾਜਣ ਦੀ ਵਡਿਆਈ, ਬਿਨਾਂ ਮਹਾਂਪੁਰਸ਼ਾਂ ਦੀ ਬਖ਼ਸ਼ਿਸ਼ ਦੇ ਸੰਭਵ ਹੀ ਨਹੀਂ। ਤੇ ਮੈਂ ਮਨ ਹੀ ਮਨ ਸੁਖਜੀਤ ਜੀ ਦਾ ਭੈਣੀ ਸਾਹਿਬ ਵਿਚ ਗੁਰੂ ਸਾਹਿਬ ਵਲੋਂ ਦਿੱਤਾ ਰੁਤਬਾ ਅਤੇ ਸੰਗਤ ਵਲੋਂ ਮਿਲਦਾ ਸਤਿਕਾਰ ਚਿਤਵ ਕੇ ਧੰਨ ਹੋ ਗਿਆ। ਮੈਨੂੰ ਸੁਖਜੀਤ ਜੀ ਦੀ ਮਿੱਤਰਤਾ ਤੇ ਰਸ਼ਕ ਹੋਇਆ।

ਹੁਕਮ ਹੋਇਆ ਕਿ ਲੰਗਰ ਛਕਣ ਜਾਣ ਸਮੇਂ ਡੇਰੇ ਵਿਚਲੀਆਂ ਇਕ ਦੋ ਵਿਸ਼ੇਸ਼ ਥਾਵਾਂ ਤੇ ਦਰਸ਼ਨ ਕਰ ਲਏ ਜਾਣ। ਮੇਰੇ ਸਮੇਤ ਬਹੁਤਿਆਂ ਨੇ ਸ਼ਾਇਦ ਪਹਿਲੀ ਵੇਰੀ ਅਜਿਹੇ ਆਧੁਨਿਕ ਢੰਗ ਨਾਲ ਨਿਰਮਤ ਸਰੋਵਰ ਦੇ ਦਰਸ਼ਨ ਕੀਤੇ, ਜੋ ਜ਼ਮੀਨ ਤੋਂ ਲਗਪਗ ੩੦ ਫੁੱਟ ਡੂੰਘਾ ਸੀ ਅਤੇ ਜਿਸਦੇ ਮੱਧ ਵਿਚ ਬਾਉਲੀ ਫੁੱਟਦੀ ਸੀ। ਉਸ ਬਾਉਲੀ ਦਾ ਨਿਰਮਲ ਜਲ ਸਰੋਵਰ ਦੇ ਤਲ ਵਿਚ ਫੈਲਿਆ ਹੋਇਆ ਸੀ, ਚੁਫੇਰੇ ਪੌੜੀਆਂ, ਬਰਾਂਡੇ, ਚੌੜੀਆਂ ਫਸੀਲਾਂ ਅਤੇ ਜੰਗਲੇ ਸਨ। ਇਕ ਪਾਸੇ ਬੀਬੀਆਂ ਦੇ ਇਸ਼ਨਾਨ ਲਈ ਪੌਣਾ ਬਣਾਇਆ ਗਿਆ ਸੀ। ਜਲ ਇਤਨਾ ਸਾਫ ਨੀਲਾ, ਅਤੇ ਕੁੰਗੂ ਵਾਂਗ ਨਿਤਰਿਆ ਹੋਇਆ ਸੀ ਕਿ ਸਰੋਵਰ ਦਾ ਤਲ ਸਾਫ ਨਜ਼ਰ ਆਉਂਦਾ ਸੀ।

ਪ੍ਰਬੰਧਕੀ ਬਲਾਕ ਦੇ ਨੇੜੇ ਹੀ ਇਕ ਪ੍ਰਾਚੀਨ ਦਿੱਖ ਵਾਲੀ ਇਕ ਚੁ-ਖੰਡੀ ਵਿਖਾਈ ਗਈ। ਜਿਸ ਵਿਚ ਜਦੋਂ ਵੀ ਦੁਨੀਆਂ ਦੇ ਕਿਸੇ ਹਿੱਸੇ ਵਿਚ ਰੱਬੀ ਕਹਿਰ ਵਾਪਰਦਾ ਸੀ ਤਾਂ ਇਸ ਥਾਂ ਤੇ ਵਿਸ਼ਵ ਸ਼ਾਂਤੀ ਲਈ ਪੂਜਾ ਪਾਠ ਕੀਤੇ ਜਾਂਦੇ ਸਨ।

ਇਕ ਹੋਰ ਉੱਚੇ ਥੜ੍ਹੇ ਵਾਲੀ ਕਾਫੀ ਵੱਡੀ ਚੁਖੰਡੀ ਵੇਖਣ ਨੂੰ ਮਿਲੀ, ਜਿਥੇ ਮਨੁੱਖਤਾ ਦੇ ਭਲੇ ਲਈ, ਹਰ ਪਲ, ਹਰ ਸਮੇਂ ਅਖੰਡ ਪਾਠਾਂ ਦੀ ਲੜੀ ਚਲਦੀ ਰਹਿੰਦੀ ਸੀ। ਪਰ ਇਨ੍ਹਾਂ ਅਖੰਡ ਪਾਠਾਂ ਦੀ ਮਰਯਾਦਾ ਬੜੀ ਸਖ਼ਤ ਸੀ। ਪਾਠੀ ਸਿੰਘਾਂ ਨੂੰ ਰੌਲ 'ਤੇ ਬੈਠਣ ਤੋਂ ਪਹਿਲਾਂ ਕੇਸੀ ਇਸ਼ਨਾਨ ਅਤੇ ਆਪਣੇ ਹੱਥੀਂ ਪੂਰੀ ਸੁੱਚ ਨਾਲ ਭੋਜਨ ਤਿਆਰ ਕਰਨਾ ਪੈਂਦਾ ਸੀ, ਤਾਂ ਕਿ ਜੂਠ ਦਾ ਰਲਾ ਨਾ ਪਵੇ। ਇਸ਼ਨਾਨ ਸਮੇਂ ਕੇਵਲ ਖੂਹੀ ਦਾ ਪਾਣੀ ਇਸਤੇਮਾਲ ਕਰਨ ਦੀ ਆਗਿਆ ਸੀ। ਮੇਰੇ ਇਹ ਪੁੱਛਣ ਤੇ ਕਿ ਕੀ ਅਜਿਹੀ ਸਖ਼ਤ ਮਰਿਆਦਾ ਦਾ ਪਾਲਨ ਕਰਨ ਲਈ ਪਾਠੀ ਮਿਲ ਜਾਂਦੇ ਸਨ ? ਤਾਂ ਦੱਸਿਆ ਗਿਆ ਕਿ ਅਗਲੇ ਕਈ ਵਰ੍ਹਿਆਂ ਤੱਕ ਪਾਠੀ ਬੁੱਕ ਹਨ ਅਤੇ

ਕਈ ਸੱਜਣਾ ਨੂੰ ਵਾਰੀ ਦੀ ਉਡੀਕ ਹੈ। ਵੱਡੀ ਗੱਲ ਇਹ ਕਿ ਕੋਈ ਵੀ ਪਾਠੀ ਕਿਸੇ ਕਿਸਮ ਦਾ ਮੋਖ ਨਹੀਂ ਸੀ ਲੈਂਦਾ। ਅਸੀਂ ਦੇਖਿਆ, ਸੱਜਣ ਖੂਹੀ ਦੇ ਪਾਣੀ ਨਾਲ ਇਸ਼ਨਾਨ ਕਰ ਰਹੇ ਸਨ ਅਤੇ ਭੈਣੀਆਂ ਉੱਤੇ ਬਰੀਕ ਸੰਗਲੀਆਂ ਦੀਆਂ ਲੱਜਾਂ ਨਾਲ ਖੜਕਦੇ ਡੋਲ, ਕੋਈ ਵਿਸਮਾਦੀ ਸੰਗੀਤ ਪੈਦਾ ਕਰ ਰਹੇ ਸਨ।

ਲੰਗਰ ਛਕ ਕੇ ਦੀਵਾਨ ਹਾਲ ਵਿਚ ਆਏ ਤਾਂ ਅੰਦਰ ਦਾ ਨਜ਼ਾਰਾ ਸਾਡੇ ਲਈ ਯਕੀਨਨ ਅਦਭੁਤ ਸੀ। ਹਜ਼ੂਰ ਉੱਚੇ ਥੜ੍ਹੇ ਤੇ ਬਿਰਾਜਮਾਨ ਸਨ ਅਤੇ ਦੂਰ ਤੱਕ ਸੰਗਤ ਬੀਬੀਆਂ ਅਤੇ ਭਾਈਆਂ ਦੇ ਦੋ ਹਿੱਸਿਆਂ ਵਿਚ ਚੌਕੜੀਆਂ ਸਹਿਤ ਸੁਖ ਆਸਨ ਵਿਚ ਬੈਠੀ ਸੀ। ਬਿਲਕੁਲ ਚੁੱਪ ਸ਼ਾਂਤ ਅਤੇ ਅਡੋਲ.....। ਹਰ ਦਰਸ਼ਨ ਅਭਿਲਾਸ਼ੀ,ਚਰਨ ਛੋਹ ਪ੍ਰਾਪਤ ਕਰਦਾ ਅਤੇ ਬਾਸਲੀਕਾ ਜਿਥੇ ਥਾਂ ਮਿਲਦੀ ਸਜ ਜਾਂਦਾ। ਕੋਈ ਸ਼ੋਰ ਨਹੀਂ ਕਾਹਲ ਨਹੀਂ।

ਅਸੀਂ ਦੇਖਿਆ ਅਤਿ ਆਧੁਨਿਕ ਵੱਡੇ ਦੀਵਾਨ ਹਾਲ ਦਾ ਨਿਰਮਾਣ ਬੜੇ ਸੁਚੱਜੇ ਢੰਗ ਨਾਲ ਕੀਤਾ ਗਿਆ ਸੀ। ਰੋਸ਼ਨੀ, ਹਵਾ ਅਤੇ ਅਵਾਜ਼ ਦਾ ਯੋਗ ਪ੍ਰਬੰਧ ਕੀਤਾ ਗਿਆ ਸੀ। ਨਾਮਧਾਰੀ ਰਾਗੀ ਸਿੰਘਾਂ ਦਾ ਕੀਰਤਨੀ ਜਥਾ ਪੱਕੇ ਰਾਗਾਂ ਵਿਚ ਸ਼ਬਦ ਗਾ ਰਿਹਾ ਸੀ। ਅਸੀਂ ਵੀ ਚਰਨ ਸਪਰਸ਼ ਕਰਕੇ ਸੰਗਤ ਵਿਚ ਬੈਠਣ ਲੱਗੇ ਤਾਂ ਹੁਕਮ ਹੋਇਆ ਕਿ ਪ੍ਰਬੰਧਕਾਂ ਨੇ ਆਏ ਲੇਖਕਾਂ ਲਈ, ਹਜ਼ੂਰ ਦੇ ਬਿਲਕੁਲ ਨੇੜਿਉਂ ਦਰਸ਼ਨ ਕਰਨ ਦਾ ਪ੍ਰਬੰਧ ਕੀਤਾ ਹੋਇਆ ਸੀ। ਇਸ ਤੇ ਸਾਡਾ ਬਹੁਤਿਆਂ ਦਾ ਮਨ, ਪ੍ਰਬੰਧਕਾਂ ਲਈ ਕਿਰਤੱਗਤਾ ਨਾਲ ਭਰ ਗਿਆ।

ਜਿਸ ਕਮਰੇ ਵਿਚ ਸਾਨੂੰ ਬਿਠਾਇਆ ਗਿਆ, ਛੇਤੀ ਹੀ ਹਜ਼ੂਰ ਉਸ ਵਿਚ ਆ ਗਏ ਅਤੇ ਸਾਡੇ ਸਭ ਦੇ ਵਿਚਾਲੇ ਆ ਕੇ ਬੈਠ ਗਏ। ਪ੍ਰਬੰਧਕਾਂ ਨੇ ਸਭ ਨਾਲ ਜਾਣ-ਪਛਾਣ ਕਰਵਾਈ। ਉਹ ਵਾਰੀ ਵਾਰੀ ਸਭ ਵੱਲ ਦ੍ਰਿਸ਼ਟੀ ਘੁਮਾ ਕੇ ਮਿਹਰ ਦੀ ਰਹਿਮਤ ਨਾਲ ਨਿਵਾਜਦੇ ਰਹੇ ਅਤੇ ਸੰਖੇਪ ਵਿਚ ਬਚਨ ਬਿਲਾਸ ਕਰਦੇ ਰਹੇ। ਉਹ ਡਾ. ਜੋਧ ਸਿੰਘ ਨੂੰ ਵਿਸ਼ੇਸ਼ ਮੁਖ਼ਾਤਿਬ ਹੋਏ। ਉਨ੍ਹਾਂ ਇਸ ਗੱਲ ਦੀ ਖੁਸ਼ੀ ਜ਼ਾਹਿਰ ਕੀਤੀ ਕਿ ਡਾ. ਜੋਧ ਸਿੰਘ ਨੇ ਦਸਮ ਗ੍ਰੰਥ ਦਾ ਪਹਿਲਾਂ ਹਿੰਦੀ ਅਤੇ ਫਿਰ ਅੰਗਰੇਜ਼ੀ ਵਿਚ ਤਰਜਮਾ ਕਰਕੇ ਵੱਡਮੁੱਲਾ ਕਾਰਜ ਕੀਤਾ ਹੈ। ਉਨ੍ਹਾਂ ਨਾਮਧਾਰੀ ਸੰਪ੍ਰਦਾਇ ਦੇ ਵਿਸ਼ੇਸ਼ ਲੱਛਣਾਂ ਦਾ ਵੀ ਸੰਖੇਪ ਵਿਚ ਜ਼ਿਕਰ ਕੀਤਾ। ਹੱਕ-ਹਲਾਲ ਦੀ ਕਮਾਈ, ਨਿਤਨੇਮ ਨਾਲ ਭਜਨ ਸਿਮਰਨ, ਗਊ ਗਰੀਬ ਦੀ ਰੱਖਿਆ, ਵਿਸ਼ਵ ਸ਼ਾਂਤੀ ਲਈ ਪਿਆਰ ਭਾਵਨਾ। ਮੌਜੂਦਾ ਗੁਰੂ ਦੀ ਲੋੜ, ਸੁੱਚ ਅਤੇ ਸ਼ਾਕਾਹਾਰੀ ਅਹਾਰ। ਉਹਨਾਂ ਕਿਹਾ, ਪ੍ਰਮਾਰਥ ਲਈ ਇਹ ਮੁਢਲੇ ਨਿਯਮ ਹਨ।

ਦੁਬਾਰਾ ਫਿਰ ਦੀਵਾਨ ਹਾਲ ਵਿਚ ਆਏ ਤਾਂ ਹਾਲ ਸੰਗਤ ਨਾਲ ਪੂਰੀ ਤਰ੍ਹਾਂ ਭਰਿਆ ਹੋਇਆ ਸੀ। ਪ੍ਰਬੰਧਕਾਂ ਵਲੋਂ ਬੇਨਤੀ ਕੀਤੀ ਗਈ ਕਿ ਵਿਸਾਖੀ ਦੇ ਇਸ ਮੌਕੇ 'ਤੇ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ ਸੀ ਅਤੇ ਡਾ. ਜੋਧ ਸਿੰਘ ਦਾ ਵਿਸ਼ੇਸ਼ ਸਨਮਾਨ ਕੀਤਾ ਜਾਣਾ ਸੀ।

ਮਿੱਥੇ ਪ੍ਰੋਗਰਾਮ ਅਨੁਸਾਰ, ਡਾ. ਜੋਧ ਸਿੰਘ ਦੁਆਰਾ ਅਨੁਵਾਦਿਤ ਦਸਮ ਗ੍ਰੰਥ ਦੀ ਲੋੜ ਅਤੇ ਮਹੱਤਤਾ ਬਾਰੇ ਸ੍ਰੀ ਅਮਰਜੀਤ ਗਰੇਵਾਲ ਨੇ ਵਿਸਥਾਰ ਨਾਲ ਦੱਸਿਆ। ਪਰ ਡਾ. ਜੋਧ ਸਿੰਘ ਦੇ ਵਿਅਕਤਿਤਵ ਬਾਰੇ ਦੋ ਸ਼ਬਦ ਕਹਿਣ ਦਾ ਮੈਨੂੰ ਹੁਕਮ ਹੋ ਗਿਆ। ਏਨੀ ਉੱਚੀ, ਸੁੱਚੀ ਅਤੇ ਮਹੱਤਵਪੂਰਨ ਥਾਂ ਤੋਂ ਬੋਲਣ ਲਈ ਮੈਂ ਮਾਨਸਿਕ ਤੌਰ 'ਤੇ ਤਿਆਰ ਨਹੀਂ ਸਾਂ। ਪਰ ਅਚਾਨਕ ਮੈਨੂੰ ਖਿਆਲ ਆਇਆ ਕਿ ਮੈਂ ਤਾਂ ਮਹਾਂਪੁਰਸ਼ਾਂ ਦੇ ਚਰਨਾ ਵਿਚ ਬੈਠਾ ਸੀ, ਮੈਨੂੰ ਕੀ ਡਰ। ਵਿਦਵਾਨ ਬੋਲ ਹਟੇ ਤਾਂ ਮੈਂ ਇਸ ਗੱਲ ਦੀ ਪਰਵਾਹ ਕੀਤੇ ਬਿਨਾਂ ਕਿ ਇਹ ਮਰਯਾਦਾ ਦੇ ਉਲਟ ਸੀ ਜਾਂ ਨਹੀਂ, ਹਜ਼ੂਰ ਦੇ ਚਰਨਾਂ 'ਤੇ ਮੱਥਾ ਛੁਹਾਇਆ ਅਤੇ ਦੂਰ ਤੱਕ ਬੈਠੀ ਸੰਗਤ ਵੱਲ ਨਿਗਾਹ ਮਾਰੀ।

ਅਚਨਚੇਤ ਮੇਰੇ ਮਨ ਵਿਚ ਆਇਆ ਕਿ ਡਾ. ਜੋਧ ਸਿੰਘ ਜੀ ਦੇ ਵਿਅਕਤਿਤਵ ਬਾਰੇ ਕਹਿਣ ਲਈ ਤਾਂ ਮੇਰੇ ਕੋਲ ਬਹੁਤ ਕੁਝ ਸੀ।

ਡਾ. ਜੋਧ ਸਿੰਘ ਮਿਹਨਤੀ, ਮਿਲਣਸਾਰ, ਅਪਣੱਤ ਅਤੇ ਮੁਹੱਬਤ ਨਾਲ ਭਰੇ ਹੋਏ, ਰੱਬ ਦੇ ਭੈਅ ਵਾਲੇ ਇਨਸਾਨ ਹਨ ਉਹਨਾਂ ਦੀ ਵਿਦਵਤਾ ਤਰਕ ਦੀ ਅਮੀਰੀ ਨਾਲ ਸ਼ਰਾਬੋਰ ਹੈ। ਨੇਕੀ, ਫ਼ਰਾਖ਼ਦਿਲੀ ਅਤੇ ਸੱਚ ਬੋਲਣ ਦੀ ਦਲੇਰੀ ਵਜੋਂ ਉਹ ਬੇਖ਼ੌਫ਼ ਹਨ। ਉਹਨਾਂ ਦੀ ਗੁਫ਼ਤਗੂ ਕਾਇਲ ਕਰਨ ਵਾਲੀ ਹੈ। ਇਸੇ ਲਈ ਉਹਨਾਂ ਨੂੰ ਵੱਡੇ ਵੱਡੇ ਸਨਮਾਨਾਂ ਨਾਲ ਨਿਵਾਜਿਆ ਜਾ ਚੁਕਾ ਹੈ। ਪਰ ਅੱਜ ਦਾ ਸਨਮਾਨ ਦੁਨੀਆ ਦੇ ਕਿਸੇ ਵੀ ਇਨਾਮ ਨਾਲੋਂ ਕੀਮਤੀ ਸੀ। ਸੁਆਲ ਇਹ ਸੀ ਕਿ ਇਨਾਮ ਕੀਹਨਾਂ ਮਹਾਂਪੁਰਸ਼ਾਂ ਵੱਲੋਂ ਦਿਤਾ ਜਾ ਰਿਹਾ ਸੀ। ਕਿਸ ਧਰਤੀ 'ਤੇ ਦਿਤਾ ਜਾ ਰਿਹਾ ਸੀ। ਕਿਹੋ ਜਹੀ ਸੰਗਤ ਦੀ ਹਾਜ਼ਰੀ ਵਿਚ ਦਿਤਾ ਜਾ ਰਿਹਾ ਸੀ। ਕਿਸ ਨਿਸ਼ਕਾਮਤਾ ਨਾਲ ਦਿਤਾ ਜਾ ਰਿਹਾ ਸੀ। ਅਤੇ ਇਸ ਵਿਚ ਰਹਿਮਤ ਦਾ ਕਿਨਾਂ ਵੱਡਾ ਖ਼ਜ਼ਾਨਾ ਸ਼ਾਮਲ ਸੀ। ਡਾ. ਜੋਧ ਸਿੰਘ ਖ਼ੁਦ ਇਹ ਵਡਮੁੱਲਾ

ਸਨਮਾਨ ਪਾ ਕੇ ਧੰਨ ਹੋ ਗਏ।

ਮੈਂ ਬੜੇ ਵੇਗ ਵਿਚ ਅਰਜ਼ ਕੀਤੀ ਕਿ ਹੇ ਸਤਿਗੁਰੂ ਸੱਚੇ ਪਾਤਸ਼ਾਹ! ਜੇਕਰ ਮੇਲੇ ਵਿਚ ਬੱਚੇ ਦੀ ਉਂਗਲੀ ਮਾਂ ਪਿਉ ਦੇ ਹੱਥ ਵਿਚ ਹੋਵੇ ਤਾਂ ਬੱਚੇ ਲਈ ਮੇਲਾ ਖੁਸ਼ੀ ਦਾ ਕਾਰਨ ਬਣਿਆ ਰਹਿੰਦਾ ਹੈ, ਪਰ ਉਂਗਲੀ ਛੁੱਟ ਜਾਵੇ ਤਾਂ ਉਹੋ ਖੁਸ਼ੀ ਉਦਾਸੀ ਵਿਚ ਬਦਲ ਜਾਂਦੀ ਹੈ। ਸੋ ਹਜ਼ੂਰ! ਸਾਡੀ ਅਰਜੋਈ ਹੈ ਕਿ ਇਸ ਭਰੇ ਮੇਲੇ ਵਿਚ ਸਾਡੀ ਬੱਚਿਆਂ ਦੀ ਉਂਗਲੀ ਫੜੀ ਰੱਖਣਾ।

ਪਰ ਮੈਂ ਹੈਰਾਨ ਰਹਿ ਗਿਆ ਜਦੋਂ ਉਹਨਾਂ ਮੈਨੂੰ ਵੀ ਮਾਨ ਸਨਮਾਨ ਨਾਲ ਮਾਲਾਮਾਲ ਕਰ ਦਿੱਤਾ। ਬਹੁਤ ਸਾਰੀ ਮਾਇਆ, ਸਿਮਰਨਾ ਅਤੇ ਬੇਸ਼ੁਮਾਰ ਰਹਿਮਤ ........। ਮੈਂ ਤਾਂ ਇਸ ਲਾਇਕ ਹੀ ਨਹੀਂ ਸੀ। ਫਿਰ ਵੀ ਉਹਨਾਂ ਮਿਹਰ ਕੀਤੀ ਤੇ ਮੇਰੇ ਜਹੇ ਨਾਚੀਜ਼ ਨੂੰ ਫਰਸ਼ ਤੋਂ ਚੁੱਕ ਕੇ ਅਰਸ਼ 'ਤੇ ਲਿਆ ਬਿਠਾਇਆ। ਮਨ ਕਿਰਤੱਗਤਾ ਨਾਲ ਭਰ ਗਿਆ ਅਤੇ ਅੱਖਾਂ ਵਿਚ ਅਥਰੂ ਛਲਕ ਆਏ। ਸ਼ੁਕਰਾਨੇ ਵਜੋਂ ਬਹੁਤ ਕੁਝ ਕਹਿਣ ਨੂੰ ਜੀ ਕੀਤਾ। ਪਰ ਰੁੰਦੇ ਹੋਏ ਗਲੇ ਨਾਲ ਕੇਵਲ ਇਤਨਾ ਹੀ ਕਹਿ ਸਕਿਆ। ਹੇ ਸਤਿਗੁਰੂ ਪਾਤਸ਼ਾਹ!

"ਆਪ ਕਾ ਹੀ ਤੋ ਨੂਰ ਹੈ, ਜੋ ਮੇਰੇ ਚਿਹਰੇ ਪੇ ਪੜ ਰਹਾ।
ਵਰਨਾ ਇਸ ਅੰਧੇਰੇ ਮੇਂ, ਮੁਝੇ ਕੌਨ ਪਹਿਚਾਨਤਾ।"

ਉਸ ਸੱਚੇ ਤਖ਼ਤ ਤੋਂ ਨਿਵਾਜੇ ਜਾਣ ਮਗਰੋਂ ਜਦੋਂ ਮੈਂ ਤੇ ਡਾ. ਜੋਧ ਸਿੰਘ ਰੱਜੇ ਹੋਏ ਮਨ ਨਾਲ ਵਾਪਸ ਪਰਤੇ ਤਾਂ ਅਸੀਂ ਇਕੋ ਸਿੱਟੇ ਤੇ ਪੁਜੇ ਕਿ ਭੈਣੀ ਸਾਹਿਬ ਦੀ ਫ਼ੇਰੀ ਅਤੇ ਹਜ਼ੂਰ ਦੀ ਰਹਿਮਤ, ਕਿਸੇ ਦੁਨਿਆਵੀ ਕੰਮ ਦਾ ਇਵਜ਼ਾਨਾ ਨਹੀਂ ਸੀ, ਸਗੋਂ ਇਹ ਤਾਂ ਕਿਸੇ ਪੂਰਬਲੇ ਕਰਮ ਦਾ ਹੀ ਸਿਲਾ ਸੀ।

**ਪੋਸਟ ਸਕਰਿਪਟ**

ਭੈਣੀ ਸਾਹਿਬ ਤੋਂ ਪਰਤਿਆਂ ਕਈ ਮਹੀਨੇ ਬੀਤ ਗਏ ਹਨ। ਸਿਮਰਨਾ ਜੋ ਬਖਸ਼ਿਸ਼ ਹੋਇਆ ਸੀ ਕਈ ਦਿਨ ਸਾਹਮਣੀ ਕਿੱਲੀ ਤੇ ਟੰਗਿਆ ਰਿਹਾ। ਵਾਰ ਵਾਰ ਜੀ 'ਚ ਆਵੇ ਕਿ ਕਿਉਂ ਨਾ ਅਭਿਆਸ ਕਰਕੇ ਵੇਖਿਆ ਜਾਵੇ। ਪਰ ਵਿਕਾਰਾਂ ਨਾਲ ਭਰਿਆ ਮਨ ਬਹਾਨੇ ਭਾਲਣ ਵਿਚ ਬਹੁਤ ਪ੍ਰਬੀਨ ਹੈ। ਜਿਉਂ ਹੀ ਮੈਂ ਸਿਮਰਨੇ ਬਾਰੇ ਸੋਚਣਾ, ਭਗਤ ਜਨਾਂ ਦੀ ਇਕ ਸਤਰ ਚੇਤੇ ਆ ਜਾਣੀ, "ਮਾਲਾ ਫੇਰਤ ਜੁਗ ਭਇਆ, ਫਿਰਾ ਨਾ ਮਨ ਕਾ ਫੇਰ।" ਤੇ ਮੈਂ ਮਨ ਦੇ ਗ਼ਲਬੇ ਹੇਠ ਆ ਜਾਣਾ। ਮੇਰਾ ਸਮੁਚਾ ਪਰਿਵਾਰ ਮਾਸ ਸ਼ਰਾਬ ਦੇ ਸੇਵਨ ਤੋਂ ਬਚਿਆ ਹੋਇਆ ਹੈ। ਪਤਨੀ ਬਹੁਤ ਦਰਵੇਸ਼ ਹੈ, ਇਕ ਦਿਨ ਕਹਿਣ ਲੱਗੀ, "ਮਹਾਂਪੁਰਸ਼ਾਂ ਨੇ ਇਹ ਮਾਲਾ ਕਿੱਲੀ ਤੇ ਟੰਗਣ ਵਾਸਤੇ ਨਹੀਂ ਦਿਤੀ ਤੁਹਾਨੂੰ। ਇਸ ਮਾਲਾ ਦੇ ਰੂਪ ਵਿਚ ਹਾਜ਼ਰੀ ਹੈ ਮਹਾਂਪੁਰਸ਼ਾ ਦੀ ਇਸ ਘਰ ਵਿਚ। ਕਿੱਲੀ 'ਤੇ ਟੰਗੀ ਰਹੀ ਤਾਂ ਅੱਗੇ ਜਾ ਕੇ ਕੀ ਜੁਆਬ ਦੇਵੋਗੇ?"

ਪਤਨੀ ਦੇ ਸ਼ਬਦ ਹਲੂਣ ਦੇਣ ਵਾਲੇ ਸਨ। ਨਾ ਚਾਹੁਣ ਦੇ ਬਾਵਜੂਦ ਕਦੇ ਕਦੇ ਅਭਿਆਸ ਕਰਨ ਲੱਗਾ। ਮੈਂ ਨਹੀਂ ਜਾਣਦਾ, ਸਿਮਰਨ ਕੀ ਹੈ ? ਪਰ ਹੁਣ ਮਨ ਜਦੋਂ ਵੀ ਕਦੇ ਉਦਾਸ ਹੋਵੇ, ਸਿਮਰਨਾਂ ਹੱਥ ਵਿਚ ਹੁੰਦਾ ਹੈ ਅਤੇ ਵਜੂਦ ਘਰ ਦੇ ਇਕ ਹਨੇਰੇ ਕੋਨੇ ਵਿਚ ਇਸ ਆਸ ਨਾਲ ਦੁਬਕ ਜਾਂਦਾ ਹੈ ਕਿ ਕਦੇ ਨਾ ਕਦੇ ਮਨ ਦੇ ਹਨੇਰ ਵਿਚ ਕੋਈ ਨਾ ਕੋਈ ਚਾਨਣ ਦੀ ਰਿਸ਼ਮ ਜ਼ਰੂਰ ਫੁੱਟੇਗੀ।

ਹੁਣ ਜਦੋਂ ਕਿ ਮੈਂ ਇਹ ਸਤਰਾਂ ਲਿਖ ਰਿਹਾ ਹਾਂ ਤਾਂ ਮੈਨੂੰ ਨਾਮਧਾਰੀ ਦੀਵਾਨ ਦੀ ਬਚਪਨ ਵਿਚ ਸੁਣੀ ਇਕ ਧਾਰਨਾ ਚੇਤੇ ਆਈ ਹੈ। ਜਿਸ ਵਿਚ ਕਿਹਾ ਗਿਆ ਹੈ ਕਿ-

"ਹੱਥੋਂ ਦੇ ਸੰਤਾਂ ਨੇ ਤੋਤਾ, ਗਨਿਕਾ ਤਾਰ ਦਿਤੀ ਆ।"

ਸ਼ਬਦ ਦਾ ਅਸਲ ਤੱਤ ਇਹ ਸੀ ਕਿ ਇਕ ਵੇਸਵਾ ਨੂੰ ਸੰਤਾਂ ਨੇ ਤੋਤਾ ਬਖਸ਼ਿਸ਼ ਕਰ ਦਿਤਾ ਤੇ ਉਹ ਵੇਸਵਾ ਅਨਜਾਣੇ ਵਿਚ ਤੋਤੇ ਨੂੰ ਰਾਮ ਰਾਮ ਸਿਖਾਉਂਦੀ ਇਤਨਾ ਸਿਮਰਨ ਕਰ ਗਈ ਕਿ ਇਕ ਦਿਨ ਇਸ ਫਾਨੀ ਜਗਤ ਦੇ ਭਉ ਸਾਗਰ ਨੂੰ ਹੀ ਪਾਰ ਕਰ ਗਈ।

ਕਦੇ ਕਦੇ ਮੈਂ ਸੋਚਦਾ ਹਾਂ ਮਹਾਂਪੁਰਸ਼ਾਂ ਦੇ ਹੱਥੋਂ ਪ੍ਰਾਪਤ ਕੀਤੀ ਸਧਾਰਨ ਮਾਲਾ ਜੇਕਰ ਸ਼ਾਂਤੀ ਦਾ ਕਾਰਨ ਬਣ ਸਕਦੀ ਹੈ। ਤਾਂ ਜਦੋਂ ਮਹਾਂਪੁਰਸ਼ ਕਿਸੇ ਦੇ ਹਿਰਦੇ ਵਿਚ ਨਾਮ ਸਿਮਰਨ ਦਾ ਖ਼ਜ਼ਾਨਾ ਰੱਖ ਦਿੰਦੇ ਹੋਣਗੇ, ਉਦੋਂ ਜੀਵਨ ਵਿਚ ਕਿਹੋ ਜਿਹਾ ਕ੍ਰਿਸ਼ਮਾ ਵਾਪਰਦਾ ਹੋਵੇਗਾ ? ਯਕੀਨਨ ਕੋਈ ਬਹੁਤ ਵੱਡਾ ਵਿਸਫੋਟ ਹੁੰਦਾ ਹੋਵੇਗਾ, ਜਿਸ ਬਾਰੇ ਸੋਚਦਿਆਂ ਮਨ ਦਹਿਲ ਉਠਦਾ ਹੈ। ਪਰ ਇਹ ਅਜਿਹੀ ਦਹਿਲਤਾ ਹੈ ਜਿਸ ਵਿਚ ਕੋਈ ਅਦਿਖ ਖੁਸ਼ੀ ਵੀ ਲੁੱਕੀ ਹੋਈ ਹੈ। ਜੋ ਹੋ ਸਕਦੈ ਸਦੀਵੀ ਹੋਵੇ।


*੨੬੮੭, ਫੇਜ਼-*
*ਅਰਬਨ ਅਸਟੇਟ ਪਟਿਆਲ*
*੧੪੭੦੦*

ਕਹਾਣੀ

# ਗੁਰੂ-ਦਕਸ਼ਣਾ

—ਜਸਵੰਤ ਸਿੰਘ ਵਿਰਦੀ

ਜਿਸ ਵੇਲੇ ਪਾਂਡਵਾਂ ਦਾ ਗੁਰੂ ਦ੍ਰੋਣਾਚਾਰਯ ਅਰਜੁਨ ਨੂੰ ਚਿੜੀ ਦੀ ਅੱਖ ਵਿਚ ਤੀਰ ਮਾਰਨ ਦੀ ਸਿੱਖਿਆ ਦੇ ਰਿਹਾ ਸੀ, ਉਸ ਵੇਲੇ ਨਿਸ਼ਾਦਾਂ ਦਾ ਲਾਡਲਾ ਪੁੱਤਰ ਏਕਲਵਯ ਇਕ ਬ੍ਰਿਛ ਦੀ ਓਟ ਵਿਚ ਲੁਕਿਆ ਹੋਇਆ ਸਮੁੱਚਾ ਦ੍ਰਿਸ਼ ਦੇਖ ਰਿਹਾ ਸੀ। ਜਿਸ ਵੇਲੇ ਅਰਜੁਨ ਨੇ ਚਿੜੀ ਦੀ ਅੱਖ ਵਿਚ ਤੀਰ ਮਾਰ ਦਿੱਤਾ, ਉਸ ਵੇਲੇ ਦ੍ਰੋਣ ਗੁਰੂ ਨੇ ਉਸ ਨੂੰ ਕਿਹਾ ਸੀ-'ਤੂੰ ਹੁਣ ਸਫਲ ਹੋ ਗਿਆ ਏਂ ਪੁੱਤਰ ਅਰਜੁਨ।'

'ਕਿਵੇਂ ਜੀ?' ਅਰਜੁਨ ਨੇ ਪੁੱਛਿਆ ਤਾਂ ਗੁਰੂ ਦ੍ਰੋਣ ਨੇ ਕਿਹਾ-'ਜਿੱਤ ਉਸੇ ਨੂੰ ਮਿਲਦੀ ਹੈ ਜਿਹੜਾ ਜੀਵਨ ਵਿਚ ਕੇਵਲ ਆਪਣੇ ਲਕਸ਼ ਵੱਲ ਹੀ ਤੱਕਦਾ ਹੈ। ਜਿਸ ਤਰ੍ਹਾਂ ਤੂੰ ਬ੍ਰਿਛ, ਪੱਤੇ, ਆਕਾਸ਼ ਅਤੇ ਚਿੜੀ ਨੂੰ ਨਾ ਦੇਖ ਕੇ, ਉਸ ਦੀ ਅੱਖ ਨੂੰ ਹੀ ਦੇਖਿਆ ਹੈ।'

ਏਕਲਵਯ ਨੇ ਸੁਣਿਆ ਤੇ ਮੁਸਕਰਾ ਪਿਆ-'ਕਿਹੀ ਕਮਾਲ ਦੀ ਜੀਵਨ ਨੀਤੀ ਹੈ। ਆਖਰ ਇਨ੍ਹਾਂ ਲੋਕਾਂ ਨੇ ਸਦੀਆਂ ਲਾ ਕੇ ਅਜਿਹੀਆਂ ਨੀਤੀਆਂ ਤਿਆਰ ਕਮ ਲਈਆਂ ਨੇ, ਜਿਨ੍ਹਾਂ ਨਾਲ ਇਹ ਐਸ਼ ਦਾ ਜੀਵਨ ਗੁਜ਼ਾਰਨ ਵਾਲੇ ਰਾਜ ਕੁਮਾਰਾਂ ਨੂੰ ਵੀ ਧਨੁਸ਼ਧਾਰੀ ਬਣਾ ਦਿੰਦੇ ਨੇ... ਪਰ ਸਾਡੇ ਲੋਕ ? ਸਾਡੇ ਲੋਕ ਇਸ ਧਰਤੀ, ਇਨ੍ਹਾਂ ਜੰਗਲਾਂ ਅਤੇ ਜੰਗਲਾਂ ਦੀਆਂ ਸਭਨਾਂ ਦੌਲਤਾਂ ਦੇ ਵਾਰਿਸ ਹੋਕੇ ਵੀ ਰੋਟੀ-ਪਾਣੀ ਲਈ ਆਤੁਰ ਨੇ। ਕਿਉਂਕਿ ਤਾਕਤਵਾਰ ਦੀ ਹੀ ਹਰ ਥਾਂ ਸਰਦਾਰੀ ਹੈ, ਦਬਦਬਾ ਹੈ।'

ਏਕਲਵਯ ਉਥੇ ਨਿੱਤ ਹੀ ਆਉਂਦਾ ਸੀ।

ਪਹਿਲਾਂ ਕਿੰਨੇ ਹੀ ਚਿਰ ਤੋਂ ਗੁਰੂ ਦ੍ਰੋਣ, ਅਰਜੁਨ ਨੂੰ ਇਹ ਸਮਝਾਉਂਦਾ ਰਿਹਾ ਸੀ ਕਿ ਤੀਰ ਚਲਾਉਣ ਲੱਗਿਆਂ ਉਸ ਨੂੰ ਨਾ ਬ੍ਰਿਛ, ਨਾ ਡਾਲ, ਨਾ ਪੱਤੇ ਅਤੇ ਨਾ ਹੀ ਚਿੜੀ ਦਿਸਣੀ ਚਾਹੀਦੀ ਹੈ, ਬਲਕਿ ਉਸ ਨੂੰ ਕੇਵਲ ਚਿੜੀ ਦੀ ਅੱਖ ਹੀ ਦਿਸਣੀ ਚਾਹੀਦੀ ਹੈ। ਇਹੋ ਹੀ ਜੀਵਨ-ਲਕਸ਼ ਹੈ।'

'ਤੁਹਾਡੀ ਬੜੀ ਮਿਹਰਬਾਨੀ!' ਅਰਜੁਨ ਨੇ ਕਿਹਾ ਤਾਂ ਗੁਰੂ ਦ੍ਰੋਣ ਫਰ ਬੋਲਿਆ-'ਧਨੁਸ਼ ਵਿਦਿਆ ਵੀ ਜੀਵਨ-ਜੁਗਤੀ ਵਾਂਗ ਹੀ ਹੈ।'

ਗੁਰੂ ਦ੍ਰੋਣ ਅਤੇ ਅਰਜੁਨ ਦੇ ਇਹ ਸੰਵਾਦ ਸੁਣ ਕੇ ਏਕਲਵਯ ਨੇ ਸੋਚਿਆ-'ਇਹ ਗੱਲ ਠੀਕ ਹੈ। ਧਨੁਸ਼ ਵਿਦਿਆ ਸਿੱਖਣ ਲਈ ਇਹੋ ਹੀ ਤਰੀਕਾ ਸਭ ਤੋਂ ਵਧੀਆ ਹੈ। ਮੈਂ ਵੀ ਇਹੋ ਕੁਝ ਹੀ ਕਰਾਂਗਾ।'

ਉਸ ਵੇਲੇ ਉਹਨੂੰ ਮਹਿਸੂਸ ਹੋਇਆ ਸੀ ਕਿ ਉਹ ਨੇ ਮਹਾਨ ਧਨੁਰਧਾਰੀ ਬਣਨ ਦਾ ਭੇਤ ਲੱਭ ਲਿਆ ਸੀ। ਉਹ ਮੁਸਕਰਾ ਪਿਆ।

ਇਸ ਦ੍ਰਿਸ਼ ਤੋਂ ਪਹਿਲਾਂ ਏਕਲਵਯ ਗੁਰੂ ਦ੍ਰੋਣਾਚਾਰਯ ਕੋਲ ਧਨੁਸ਼ ਵਿਦਿਆ ਸਿੱਖਣ ਲਈ ਬੇਨਤੀ ਕਰਨ ਗਿਆ ਸੀ, ਪਰ ਗੁਰੂ ਦ੍ਰੋਣ ਨੇ ਉਹਦੀ ਬੇਨਤੀ ਨੂੰ ਸਵੀਕਾਰ ਨਹੀਂ ਸੀ ਕੀਤਾ।

'ਤੂੰ ਸ਼ਸਤਰ ਵਿਦਿਆ ਪ੍ਰਾਪਤ ਕਰਨ ਦਾ ਅਧਿਕਾਰੀ ਨਹੀਂ ਏਂ।' ਗੁਰੂ ਦ੍ਰੋਣ ਨੇ ਕਿਹਾ ਤਾਂ ਏਕਲਵਯ ਨੇ ਪੁੱਛਿਆ-'ਕਿਉਂ ਜੀ?'

'ਧਨੁਸ਼ ਵਿਦਿਆ ਕੇਵਲ ਰਾਜ ਕੁਲ ਦੇ ਲੋਕ ਹੀ ਪ੍ਰਾਪਤ ਕਰ ਸਕਦੇ ਹਨ ਅਤੇ ਤੂੰ ਨਿਸ਼ਾਦਵੰਸ ਦਾ ਅਛੂਤ ਪੁੱਤਰ ਏਂ। ਤੂੰ ਉਹੋ ਹੀ ਕੰਮ ਕਰ, ਜਿਹੜਾ ਤੇਰੇ ਖਾਨਦਾਨ ਨੂੰ ਕਰਨਾ ਚਾਹੀਦਾ ਹੈ।'

'ਪਰ ਮੈਂ ਸੂਰਬੀਰ ਹਾਂ।' ਏਕਲਵਯ ਨੇ ਕਿਹਾ ਤਾਂ ਦ੍ਰੋਣ ਨੇ ਜਵਾਬ ਦਿੱਤਾ-'ਸੂਰਬੀਰਤਾ ਖੱਤਰੀਆਂ ਦਾ ਗੁਣ ਹੈ। ਤੇਰੇ ਵੱਸ ਦੀ ਗੱਲ ਨਹੀਂ।'

'ਖੱਤਰੀ ਕੌਣ ਹੁੰਦੇ ਨੇ ?'

'ਜਿਹੜੇ ਸੂਰਬੀਰ ਹੋਣ।'

'ਤੇ ਸੂਰਬੀਰ ਉਹ ਕਿਵੇਂ ਬਣਦੇ ਨੇ ?'

ਗੁਰੂ ਦ੍ਰੋਣ ਨੂੰ ਏਕਲਵਯ ਦੇ ਇਹ ਸੰਵਾਦ ਪਸੰਦ ਨਹੀਂ ਸਨ, ਪਰ ਫੇਰ ਵੀ ਉਹਨੇ ਉਸ ਨਿਸ਼ਾਦ ਪੁੱਤਰ ਨੂੰ ਕਿਹਾ-'ਸੂਰਬੀਰ ਮੈਂ ਬਣਾਉਂਦਾ ਹਾਂ।'

'ਪਰ ਜੀ ਕਿਵੇਂ?' ਨਿਸ਼ਾਦ ਪੁੱਤਰ ਨੇ ਦ੍ਰੋਣ ਦੇ ਕ੍ਰੋਧ ਨੂੰ ਦੇਖਕੇ, ਨਿਮਰਤਾ ਸਹਿਤ ਹੱਥ ਜੋੜ ਕੇ ਕਿਹਾ ਸੀ ਤਾਂ ਦ੍ਰੋਣ ਨੇ ਅੰਤਾਂ ਦੇ ਅਹੰਕਾਰ ਨਾਲ ਜਵਾਬ ਦਿੱਤਾ ਸੀ, 'ਧਨੁਸ਼ ਵਿਦਿਆ ਸਿਖਾ ਕੇ।'

ਉਸ ਵੇਲੇ ਏਕਲਵਯ ਨਿਰਾਸ਼ ਹੋ ਕੇ ਮੁੜ ਗਿਆ ਸੀ, ਪਰ ਹਕੀਕਤ ਇੰਝ ਹੈ ਕਿ ਉਸ ਨੇ ਹਿੰਮਤ ਨਹੀਂ ਸੀ ਛੱਡੀ। ਉਹ ਹਰ ਹਾਲਤ ਵਿਚ ਧਨੁਸ਼ ਵਿਦਿਆ ਪ੍ਰਾਪਤ ਕਰਨ 'ਤੇ ਤੁਲਿਆ ਹੋਇਆ ਸੀ।

ਉਹ ਕਈ ਹੋਰ ਲੋਕਾਂ ਕੋਲ ਵੀ ਗਿਆ ਪਰ ਧਨੁਰ ਵਿਦਿਆ ਦੀ ਕਲਾ ਦਾ ਹੋਰ ਕੋਈ ਵੀ ਮਾਹਰ ਨਹੀਂ ਸੀ।

'ਇਹ ਸੱਚ ਹੈ ਕਿ ਧਨੁਸ਼ ਵਿਦਿਆ ਦੀ ਨੀਤੀ ਮੈਂ ਗੁਰੂ ਦ੍ਰੋਣ ਦੇ ਮੂੰਹੋਂ ਹੀ ਸੁਣੀ ਹੈ, ਇਸ ਲਈ ਮੇਰਾ ਵੀ ਉਹੋ ਹੀ ਗੁਰੂ ਹੈ।'

ਇਸ ਉਪਰੰਤ, ਉਹਨੇ ਗੁਰੂ ਦ੍ਰੋਣਾਚਾਰਯ ਦੀ ਮੂਰਤੀ ਬਣਾਈ ਅਤੇ ਧਨੁਸ਼ ਵਿਦਿਆ ਦਾ ਅਭਿਆਸ ਸ਼ੁਰੂ ਕਰ ਦਿੱਤਾ। ਉਹ ਆਪਣੇ-ਆਪ ਨੂੰ ਗੁਰੂ ਦ੍ਰੋਣ ਦਾ ਸ਼ਿਸ਼ ਸਮਝਦਾ ਸੀ। ਕਿਉਂਕਿ ਉਹਨੇ ਗੁਰੂ ਦ੍ਰੋਣ ਦੇ ਮੂੰਹੋਂ ਹੀ ਇਹ ਗੱਲ ਸੁਣੀ ਸੀ ਕਿ ਕੇਵਲ ਉਹੋ ਹੀ ਵਿਅਕਤੀ ਜਿੱਤ ਪ੍ਰਾਪਤ ਕਰ ਸਕਦਾ

ਹੈ, ਜਿਸ ਦਾ ਕੁਲ ਧਿਆਨ ਆਪਣੇ ਲਕਸ਼ ਵੱਲ ਹੋਵੇ ਅਤੇ ਉਸ ਨੂੰ ਹੋਰ ਕੁਝ ਵੀ ਨਜ਼ਰ ਨਾ ਆਵੇ। ਏਕਲਵਯ ਸੋਚਦਾ ਸੀ-'ਇਹ ਉਹ ਰਹੱਸ ਹੈ, ਜਿਸ ਨੂੰ ਜਾਨਣਾ ਬਹੁਤ ਔਖਾ ਕੰਮ ਹੈ... ਅਤੇ ਮੈਂ ਇਸ ਨੂੰ ਜਾਣ ਲਿਆ ਹੈ। ਸੋ, ਮੈਂ ਖੁਸ਼ਕਿਸਮਤ ਹਾਂ।'

ਏਕਲਵਯ ਸੋਚਦਾ ਅਤੇ ਹਿੰਮਤ ਨਾਲ ਅਭਿਆਸ ਕਰਦਾ। ਉਹ ਰਾਜਕੁਮਾਰਾਂ ਨਾਲੋਂ ਵੀ ਪਹਿਲਾਂ ਹੀ ਜੰਗਲ ਵਿਚ ਆਪਣੇ ਬਣਾਏ ਹੋਏ ਕੱਖ-ਕਾਨ ਦੇ ਆਸ਼ਰਮ ਵਿਚ ਹੁੰਦਾ, ਤੇ ਗੁਰੂ ਦ੍ਰੋਣ ਦੀ ਮੂਰਤੀ ਨੂੰ ਨਮਸਕਾਰ ਕਰਕੇ ਧਨੁਸ਼ ਵਿਦਿਆ ਦਾ ਅਭਿਆਸ ਸ਼ੁਰੂ ਕਰ ਦਿੰਦਾ। ਦ੍ਰੋਣ ਦੇ ਬੋਲ ਉਸ ਵੇਲੇ ਉਹਦੇ ਕੰਨਾਂ ਵਿਚ ਗੂੰਜਦੇ। ਪਾਂਡਵ ਭਰਾ ਕਦੀ ਕਦੀ ਸ਼ਸਤਰ ਵਿਦਿਆ ਦੇ ਅਭਿਆਸ ਤੋਂ ਵਿਹਲੇ ਹੋ ਕੇ ਜੰਗਲ ਦੀ ਸੈਰ ਲਈ ਵੀ ਨਿਕਲਦੇ ਸਨ। ਦੂਰ ਤੱਕ ਸਾਰਾ ਰਾਜ ਭਾਗ ਉਨ੍ਹਾਂ ਦਾ ਹੀ ਸੀ।

ਏਕਲਵਯ ਦੀ ਮਿਹਨਤ ਅਤੇ ਲਗਨ ਦਾ ਪਹਿਲਾ ਚਮਤਕਾਰ ਇਹ ਸੀ ਕਿ ਉਹਨੇ ਪਾਂਡਵਾਂ ਦੇ ਭੌਂਕਦੇ ਕੁੱਤੇ ਨੂੰ ਤੀਰ ਮਾਰ ਕੇ ਭੌਂਕਣ ਤੋਂ ਚੁੱਪ ਕਰਵਾ ਦਿੱਤਾ ਸੀ। ਕਮਾਲ ਦੀ ਗੱਲ ਇਹ ਸੀ ਕਿ ਕੁੱਤੇ ਦਾ ਮੂੰਹ ਵੀ ਬੰਦ ਨਹੀਂ ਸੀ ਹੋਇਆ ਅਤੇ ਉਹ ਜ਼ਖ਼ਮੀ ਵੀ ਨਹੀਂ ਸੀ ਹੋਇਆ। ਉਸ ਦੇ ਚਮਤਕਾਰ ਨੂੰ ਦੇਖ ਕੇ ਰਾਜ ਪੁੱਤਰ ਪਾਂਡਵ ਘਬਰਾ ਗਏ ਸਨ। ਉਨ੍ਹਾਂ ਨੂੰ ਇਸ ਗੱਲ ਦੀ ਚਿੰਤਾ ਲੱਗ ਗਈ ਕਿ ਜੇਕਰ ਦੇਸ਼ ਦੇ ਅਛੂਤ ਵੀ ਸ਼ਸਤਰ ਵਿਦਿਆ ਪ੍ਰਾਪਤ ਕਰਕੇ ਧਨੁਸ਼ਧਰ ਬਣ ਜਾਣਗੇ ਤਾਂ ਰਾਜ ਪੁੱਤਰਾਂ ਨੂੰ ਕੌਣ ਪੁੱਛੇਗਾ?

ਇਸ ਦੇਸ਼ ਦੇ ਸ਼ਾਸਕ ਵਰਗ ਨੇ ਕਦੀ ਵੀ ਇਹ ਨਹੀਂ ਚਾਹਿਆ ਕਿ ਉਨ੍ਹਾਂ ਦੇ ਮੁਕਾਬਲੇ 'ਤੇ ਲਤਾੜੇ ਹੋਏ ਅਤੇ ਨੀਚ ਸਮਝੇ ਜਾਣ ਵਾਲੇ ਅਛੂਤ ਲੋਕਾਂ ਦੀ ਸ਼ਕਤੀ ਚੁਣੌਤੀ ਦੇ ਰੂਪ ਵਿਚ ਵਿਚ ਖਲੋਵੇ। ਇਹੋ ਹੀ ਕਾਰਨ ਹੈ ਕਿ ਗੁਰੂ ਦ੍ਰੋਣ ਨੇ ਏਕਲਵਯ ਨੂੰ ਬੁਲਾ ਕੇ ਪੁੱਛਿਆ-'ਧਨੁਸ਼ ਵਿਦਿਆ ਸਿਖਾਉਣ ਵਿਚ ਤੇਰਾ ਗੁਰੂ ਕੌਣ ਹੈ?'

'ਤੁਸੀਂ ਹੀ ਮੇਰੇ ਗੁਰੂ ਹੋ।' ਏਕਲਵਯ ਨੇ ਕਿਹਾ ਤਾਂ ਦ੍ਰੋਣ ਬੋਲਿਆ-

'ਪਰ ਮੈਨੂੰ ਤੂੰ ਗੁਰੂ ਦਕਸ਼ਣਾ ਕਿਉਂ ਨਹੀਂ ਦਿੱਤੀ?'

ਏਕਲਵਯ ਕਹਿਣਾ ਚਾਹੁੰਦਾ ਸੀ-'ਤੁਸੀਂ ਤਾਂ ਮੈਨੂੰ ਧਨੁਸ਼ ਵਿਦਿਆ ਸਿਖਾਉਣ ਤੋਂ ਇਨਕਾਰ ਕਰ ਦਿੱਤਾ ਸੀ-'ਅਖੇ ਇਸ ਸੂਰਮਗਤੀ ਵਾਲੀ ਕਲਾ 'ਤੇ ਸਾਡਾ ਹੱਕ ਹੀ ਨਹੀਂ ਹੈ... ਤੇ ਹੁਣ ਤੁਸੀਂ ਮੇਰੇ ਕੋਲੋਂ ਗੁਰੂ ਦਕਸ਼ਣਾ ਵੀ ਮੰਗ ਰਹੇ ਹੋ?'

ਏਕਲਵਯ ਦੇ ਮਨ 'ਚ ਆਇਆ ਨਾਂਹ ਕਰ ਦੇਵੇ। ਕਿਉਂਕਿ ਗੁਰੂ ਵਿਦਿਆ ਦੇ ਕੇ ਦਕਸ਼ਣਾ ਦਾ ਅਧਿਕਾਰੀ ਬਣਦਾ ਹੈ।

ਏਕਲਵਯ ਨੇ ਨਿਮਰਤਾ ਨਾਲ ਜਵਾਬ ਦਿੱਤਾ-'ਮੈਂ ਤਿਆਰ ਹਾਂ, ਗੁਰੂ ਦਕਸ਼ਣਾ ਦੇਣ ਲਈ।'

ਉਸ ਵੇਲੇ ਪਾਂਡਵ ਭਰਾਵਾਂ ਨੇ ਏਕਲਵਯ ਦੇ ਕਾਲੇ ਸਰੀਰ, ਇਸਪਾਤ ਵਰਗੇ ਹੱਡ-ਪੈਰ ਅਤੇ ਲਿਸ਼ਕਦੀਆਂ ਅੱਖਾਂ ਵੱਲ ਦੇਖਿਆ ਤੇ ਸੋਚਿਆ-'ਗੁਰੂ ਦ੍ਰੋਣ ਨੂੰ ਗੁਰੂ-ਦਕਸ਼ਣਾ ਦੇ ਕੇ ਹੁਣ ਇਹ ਵੀ ਸਾਡਾ ਗੁਰੂ ਭਾਈ ਬਣ ਜਾਵੇਗਾ।' ਅਤੇ ਉਨ੍ਹਾਂ ਦੇ ਮਨਾਂ 'ਚ ਆਇਆ ਕਿ ਉਹ ਆਪਣੇ ਗੁਰੂ ਨੂੰ ਗੁਰੂ ਦਕਸ਼ਣਾ ਲੈਣ ਤੋਂ ਰੋਕ ਦੇਣ।

ਉਨ੍ਹਾਂ ਨੇ ਇਹ ਵੀ ਸੋਚਿਆ-'ਆਖਰ ਗੁਰੂ ਦ੍ਰੋਣ ਦਾ ਮੰਤਵ ਕੀ ਹੈ ਗੁਰੂ ਦਕਸ਼ਣਾ ਲੈਣ ਪਿਛੇ? ਅਤੇ ਉਹ ਦੁਚਿਤੀ ਵਿਚ ਪੈ ਗਏ, ਤੇ ਕੁਝ ਵੀ ਬੋਲ ਨਾ ਸਕੇ।

ਪਾਂਡਵ ਭਰਾ ਕੁਝ ਨਾ ਬੋਲ ਸਕੇ, ਤੇ ਏਕਲਵਯ ਨੇ ਫੇਰ ਕਿਹਾ-'ਮੈਂ ਤਿਆਰ ਹਾਂ ਗੁਰੂ ਦਕਸ਼ਣਾ ਦੇਣ ਵਾਸਤੇ।'

ਗੁਰੂ ਦ੍ਰੋਣ ਪਾਂਡਵਾਂ ਦਾ ਨਮਕ ਖਾਂਦਾ ਸੀ ਅਤੇ ਦਸ਼ ਦੇ ਸ਼ਾਸਕ ਵਰਗ ਦਾ ਹਿਤ ਚਿੰਤਕ ਸੀ। ਇਸ ਲਈ ਉਹਨੇ ਭਾਵੇਂ ਏਕਲਵਯ ਨੂੰ ਧਨੁਸ਼ ਵਿਦਿਆ ਨਹੀਂ ਸੀ ਸਿਖਾਈ, ਪਰ ਫੇਰ ਵੀ ਰਾਜ ਕੁਲ ਦਾ ਹਿਤ ਪਾਲਣ ਲਈ ਉਹਨੇ ਏਕਲਵਯ ਨੂੰ ਕਿਹਾ-'ਤੂੰ ਆਪਣੇ ਸੱਜੇ ਹੱਥ ਦਾ ਅੰਗੂਠਾ ਮੈਨੂੰ ਗੁਰੂ ਦਕਸ਼ਣਾ ਵਿਚ ਦੇ ਦੇ।'

'ਇਹ ਮੈਨੂੰ ਧਨੁਸ਼ਧਰ ਦੇ ਤੌਰ 'ਤੇ ਯਤੀਮ ਕਰਨਾ ਚਾਹੁੰਦੇ ਪਰ ਫੇਰ ਵੀ ਮੇਰਾ ਗੁਰੂ ਹੈ.. ਹੁਣ ਕੁਝ ਨਹੀਂ ਹੋ ਸਕਦਾ।'

ਏਕਲਵਯ ਨੇ ਤੁਰੰਤ ਆਪਣੇ ਸੱਜੇ ਹੱਥ ਦਾ ਅੰਗੂਠਾ ਵੱਢ ਕੇ ਗੁਰੂ ਦ੍ਰੋਣ ਨੂੰ ਦੇ ਦਿੱਤਾ। ਉਸ ਨੂੰ ਇਸ ਹਕੀਕਤ ਦਾ ਅਹਿਸਾਸ ਵੀ ਸੀ ਕਿ ਸੱਜੇ ਹੱਥ ਦਾ ਅੰਗੂਠਾ ਕੱਟ ਕੇ ਉਹ ਧਨੁਸ਼ ਵਿਦਿਆ ਦਾ ਮਾਹਿਰ ਨਹੀਂ ਰਹੇਗਾ। ਪਰ ਫੇਰ ਵੀ ਉਹਨੇ ਆਪਣੇ ਗੁਰੂ ਦੀ ਗੱਲ ਨਹੀਂ ਮੋੜੀ।

ਦ੍ਰੋਣ ਨੇ ਰਹਿਸਪੂਰਣ ਨਜ਼ਰ ਨਾਲ ਆਪਣੇ ਪਾਂਡਵ ਚੇਲਿਆਂ ਵੱਲ ਤੱਕਿਆ ਤਾਂ ਉਹ ਸਾਰੇ ਹੀ ਗੱਲ ਸਮਝ ਗਏ।

ਜਦੋਂ ਉਹ ਆਪਣੇ ਪਰਿਵਾਰ ਦੇ ਲੋਕਾਂ ਕੋਲ ਪੁੱਜਾ ਤਾਂ ਉਸ ਦੇ ਕੱਟੇ ਹੋਏ ਅੰਗੂਠੇ ਨੂੰ ਦੇਖ ਕੇ ਕਈ ਬਜ਼ੁਰਗਾਂ ਨੇ ਕਿਹਾ-'ਦ੍ਰੋਣ ਕਿਹੜਾ ਤੇਰਾ ਅਸਲੀ ਗੁਰੂ ਸੀ, ਤੂੰ ਨਾਂਹ ਕਰ ਦਿੰਦਾ।'

ਬਜ਼ੁਰਗਾਂ ਦੀ ਇਹ ਗੱਲ ਸੁਣ ਕੇ ਏਕਲਯਵ ਨੂੰ ਝਟਕਾ ਲੱਗਾ, ਪਰ ਉਹਨੇ ਕਿਹਾ-'ਹਾਂ, ਮੈਂ ਨਾਂਹ ਕਰ ਸਕਦਾ ਸਾਂ...'

'ਫੇਰ ਨਾਂਹ ਕਿਉਂ ਨਹੀਂ ਕੀਤੀ?'

ਏਕਲਵਯ ਨੇ ਕਿਹਾ-'ਤੁਹਾਡੇ ਕਰਕੇ।'

'ਉਹ ਕਿਵੇਂ?' ਬਜ਼ੁਰਗਾਂ ਨੇ ਹੈਰਾਨੀ ਨਾਲ ਪੁੱਛਿਆ ਤਾਂ ਉਸ ਵੇਲੇ ਏਕਲਵਯ ਨੇ ਹੱਸ ਕੇ ਕਿਹਾ ਸੀ 'ਤੁਹਾਡਾ ਕੀ ਖਿਆਲ ਐ ਤੁਹਾਡਾ ਅਛੂਤ ਸਮਝਿਆ ਜਾਣ ਵਾਲਾ ਬੰਦਾ ਆਪਣੇ ਗੁਰੂ ਨੂੰ ਇਹ ਨਿਗੂਣਾ ਜਿਹਾ ਅੰਗੂਠਾ ਵੀ ਦਕਸ਼ਣਾ 'ਚ ਨਹੀਂ ਸੀ ਦੇ ਸਕਦਾ?'

'ਜੀਉਂਦਾ ਰਹੁ।'

ਨਿਸ਼ਾਦ ਬਜ਼ੁਰਗਾਂ ਨੇ ਏਕਲਵਯ ਨੂੰ ਅਸੀਸ ਦੇ ਕੇ ਕਿਹਾ-'ਤੂੰ ਹਰ ਹਾਲਤ 'ਚ ਸੂਰਮਾ ਰਹੇਂਗਾ।'

*—੯੬ ਗੋਲਡਨ ਐਵਿਨੀ*

*ਫੇਜ ੧, ਜਲੰਧਰ-੧੪੪੦-*

# ਦੋ ਗ਼ਜ਼ਲਾਂ

—ਮਹਾਂਬੀਰ ਸਿੰਘ ਦਰਦੀ

(੧)

ਮੈਂ ਰੇਗਿਸਤਾਨ ਵੱਲੋਂ ਆਬਸ਼ਾਰਾਂ ਨੂੰ ਲਿਖੇ ਪੱਤਰ
ਖ਼ਿਜ਼ਾਂ ਦੀ ਰੁਤ 'ਚ ਬਿਰਛਾਂ ਲਈ ਬਹਾਰਾਂ ਨੂੰ ਲਿਖੇ ਪੱਤਰ

ਚਮਨ ਖਾਤਰ ਮੈਂ ਘੁੱਗੀਆਂ, ਗੁਟਾਰਾਂ ਨੂੰ ਲਿਖੇ ਪੱਤਰ
ਮਾਰੂ ਮੌਸਮ 'ਚ ਮੌਸਮ ਖ਼ੁਸ਼-ਗਵਾਰਾਂ ਨੂੰ ਲਿਖੇ ਪੱਤਰ

ਨਵੇਂ ਸਿਰ ਤੋਂ ਬਦੀ ਨੇਕੀ ਦਾ ਮੁੜ ਘਮਸਾਣ ਹੈ ਮਚਿਆ
ਮੈਂ ਨਵ-ਯੁਗ ਦੇ ਹਠੀਲੇ ਸ਼ਾਹ-ਸਵਾਰਾਂ ਨੂੰ ਲਿਖੇ ਪੱਤਰ

ਕਿਵੇਂ ਇਨਸਾਫ਼ ਦੀ ਇੰਤਜ਼ਾਰ ਵਿਚ ਬੰਦੇ ਬਣੇ ਕਬਰਾਂ
ਸਮੇਂ ਦੇ ਹਰ ਆਦਲ ਦੇ ਅਖਤਿਆਰਾਂ ਨੂੰ ਲਿਖੇ ਪੱਤਰ

ਜਰੂਰਤ ਦੇ ਸਮੇਂ ਮਾਨਵ-ਹਿਤੈਸ਼ੀ ਸਰ-ਫਰੋਸ਼ਾਂ ਨੇ
ਸਲੀਬਾਂ, ਜ਼ੰਜੀਰਾਂ, ਬੇੜੀਆਂ ਦਾਰਾਂ ਨੂੰ ਲਿਖੇ ਪੱਤਰ

ਲਹੂ-ਰੰਗੀ ਘਟਾ ਛਾਈ ਜਦੋਂ ਅਸਮਾਨ ਤੇ ਵੇਖੀ
ਅਕਾਸੀਂ ਉੱਡ ਰਹੀਆਂ ਸਭ ਮੈਂ ਡਾਰਾਂ ਨੂੰ ਲਿਖੇ ਪੱਤਰ

ਜ਼ਮੀਰਾਂ ਨੂੰ ਨਿਗਲ ਚੱਲੀ ਕਿਵੇਂ ਅਜ ਹਿਰਸ ਦੀ ਕਾਲਖ
ਅਵਾਮੀ ਹਿਤ ਅਧਾਰਤ ਸਭ ਵਿਚਾਰਾਂ ਨੂੰ ਲਿਖੇ ਪੱਤਰ

ਅਮਲ ਦਾ ਖ਼ੂਨ ਦੇ ਕੇ ਜ਼ਿੰਦਗੀ ਨੂੰ ਜ਼ਿੰਦਗੀ ਦੇਵੋ
ਗ਼ਜ਼ਲ ਰਾਹੀਂ ਮੈਂ ਸਾਰੇ ਕਲਮਕਾਰਾਂ ਨੂੰ ਲਿਖੇ ਪੱਤਰ

ਸਰੇ-ਮਹਿਫ਼ਲ ਨਚਾਉਂਦੇ ਨੇ ਕਿਰਤ ਨੂੰ ਸੋਨੇ ਦੇ ਤਾਜਰ
ਨਪੀੜੀ ਲੋਕਤਾ ਨੇ ਜਾਂ-ਨਿਸਾਰਾਂ ਨੂੰ ਲਿਖੇ ਪੱਤਰ

ਗਰਾਵਾਂ 'ਚੋਂ ਭਰੱਪਣ ਦੇ ਭਰੇ ਖ਼ਤ ਹੁਣ ਨਹੀਂ ਆਉਂਦੇ
ਕਈ ਵਾਰੀ ਮੈਂ ਲੱਖਾਂ ਤੇ ਹਜ਼ਾਰਾਂ ਨੂੰ ਲਿਖੇ ਪੱਤਰ

ਉਹ ਸਾਰੇ ਸ਼ਹਿਰ ਵਿਚ ਹੀ ਕਰ ਗਏ ਬਦਨਾਮ 'ਦਰਦੀ' ਨੂੰ
ਸਮਝ ਕੇ ਆਪਣੇ ਜੋ ਰਾਜ਼ਦਾਰਾਂ ਨੂੰ ਲਿਖੇ ਪੱਤਰ

(੨)

ਪੈਂਦੀ ਫ਼ੁਹਾਰ ਵਿਚ ਵੀ ਸੜਦੇ ਚਨਾਰ ਵੇਖੋ
ਇਸ ਵਾਰ ਕਿਸ ਤਰ੍ਹਾਂ ਦੀ ਆਈ ਬਹਾਰ ਵੇਖੋ

ਕੀਤਾ ਜੋ ਦੂਰ-ਦਰਸ਼ਨ ਨੇ ਚਮਤਕਾਰ ਵੇਖੋ,
ਇਹ ਕੰਮ ਯੋਧਿਆਂ ਦੀ ਬਣ ਗਈ ਨਚਾਰ ਵੇਖੋ

ਵਾਘਿਉਂ ਉਰਾਰ ਵੇਖੋ, ਵਾਘਿਉਂ ਜੇ ਪਾਰ ਵੇਖੋ
ਪੈਂਦੀ ਅਵਾਮ ਨੂੰ ਹਰ ਰੋਜ਼ ਮਾਰ ਵੇਖੋ

ਮਸਲੇ ਅਵਾਮ ਦੇ ਉਲਝੇ ਲੋਕ-ਰਾਜ ਅੰਦਰ
ਲੰਬੀ ਅਰਜ਼ਮੰਦਾਂ ਦੀ ਹੋਈ ਕਤਾਰ ਵੇਖੋ

ਲੁੱਟ ਹੋਈ ਏਦਾਂ ਪੈਦਾਵਾਰੀ ਵਸੀਲਿਆਂ ਦੀ
ਮਾਲਕ ਜ਼ਖ਼ੀਰਿਆਂ ਦੇ, ਕਲ ਦੇ ਗਦਾਰ ਵੇਖੋ

ਤਸਵੀਰ ਚਿਤਰਦੇ ਜੋ ਮਸਮੀਨ ਲੋਕਤਾ ਦੀ
ਸਤਿਕਾਰਯੋਗ ਨੇ ਐਸੇ ਚਿਤਰਕਾਰ ਵੇਖੋ

ਸ਼ਾਇਦ ਕਰੂਪ ਜ਼ਿੰਦਗੀ ਤੇ ਕੁਝ ਨਿਖਾਰ ਆਵੇ
ਕੁਝ ਦਰਦ ਸ਼ਾਇਰੋ ! ਲੋਕਾਂ ਦਾ ਸਹਾਰ ਵੇਖੋ

—ਗ਼ਜ਼ਲ ਸੰਗ੍ਰਿਹ ਸਵੇਰ ਆਏਗੀ ਵਿਚੋ
ਪਿੰਡ ਤੇ ਡਾ. ਟਿੱਬ
ਕਪੂਰਥਲ

# ਦੋ ਗ਼ਜ਼ਲਾਂ

*—ਮਲਕੀਤ ਮੀਤ*

(੧)

ਜੁ ਆਪਣੇ ਆਪ ਨੂੰ ਚਾਨਣ ਦੇ ਆਸ਼ਿਕ ਪਏ ਕਹਾਉਂਦੇ ਨੇ।
ਹਮੇਸ਼ਾ ਮਾਰ ਕੇ ਫੂਕਾਂ, ਉਹੀ ਦੀਵੇ ਬੁਝਾਉਂਦੇ ਨੇ।

ਜੁ ਮਹਿਲੀਂ ਰਹਿਣ ਵਾਲੇ, ਕੁੱਲੀਆਂ ਲਈ ਮੋਹ ਜਤਾਉਂਦੇ ਨੇ।
ਫ਼ਰੇਬੀ ਨੇ ਉਹ ਏਦਾਂ ਆਪਣਾ ਆਪਾ ਛੁਪਾਉਂਦੇ ਨੇ।

ਇਉਂ ਚਾਦਰ ਓੜਕੇ ਰੱਖਦੇ ਨੇ ਕੁਝ ਲੋਕੀ ਸ਼ਰਾਫਤ ਦੀ,
ਕਿ ਅੰਦਰੋਂ ਹੋਰ ਹੁੰਦੇ ਨੇ ਨਜ਼ਰ ਕੁਝ ਹੋਰ ਆਉਂਦੇ ਨੇ।

ਭਲਾਂ ਜੋ ਆਪ ਨਈਂ ਸੁਧਰੇ, ਕਿਸੇ ਨੂੰ ਕੀ ਸੁਧਾਰਨਗੇ ?
ਜੁ ਖੁਦ ਭਟਕੇ ਨੇ ਰਾਹੋਂ, ਉਹ ਅਸਾਨੂੰ ਰਾਹ ਦਿਖਾਉਂਦੇ ਨੇ।

ਨਵੀਂ ਤਹਿਜ਼ੀਬ ਵਿਚ ਯਾਰੋ ! ਹੈ ਉਲਟਾ ਹੋ ਗਿਆ ਸਭ ਕੁਝ,
ਲੁਟੇਰੇ ਅੱਜ ਆਪਣੇ ਆਪ ਨੂੰ ਰਹਿਬਰ ਕਹਾਉਂਦੇ ਨੇ।

ਸੁਰੱਖਿਅਤ ਘਰ ਕੋਈ ਕਿੱਦਾਂ ਰਹੇਗਾ 'ਮੀਤ' ਜੀ ਦੱਸੋ ?
ਜਦੋਂ ਖੁਦ ਪਹਿਰੇ ਵਾਲੇ ਹੀ ਘਰਾਂ ਨੂੰ ਸੰਨ੍ਹ ਲਾਉਂਦੇ ਨੇ।

(੨)

ਤਰਸ ਗਿਆ ਦਿਲ ਸੁਣਨ ਲਈ ਮੋਹ-ਪਿਆਰ ਦੀਆਂ ਗੱਲਾਂ।
ਏਥੇ ਸਭ ਕਰਦੇ ਨੇ ਬਸ ਵਿਉਪਾਰ ਦੀਆਂ ਗੱਲਾਂ।

ਸਭ ਕੁਝ ਏਥੇ ਧਰਿਆ ਧਰਾਇਆ ਰਹਿ ਜਾਣਾ ਯਾਰੋ,
ਫਿਰ ਕਿਉਂ ਹਰ ਕੋਈ ਕਰਦੈ ਲੁੱਟ-ਮਾਰ ਦੀਆਂ ਗੱਲਾਂ ?

ਥਾਣਾ, ਹਸਪਤਾਲ, ਕਚਹਿਰੀ ਸਭ ਦਫ਼ਤਰ ਦੇਖੇ,
ਹੁੰਦੀਆਂ ਨੇ ਹਰ ਥਾਂ ਤੇ ਭ੍ਰਿਸ਼ਟਾਚਾਰ ਦੀਆਂ ਗੱਲਾਂ।

ਸਾਡਾ ਜੀਣਾ ਦੁਭਰ ਹੋਇਆ ਇਸ ਸੰਸਾਰ ਉੱਤੇ,
ਮੁੱਲਾਂ ਜੀ ਪਏ ਦੱਸਣ ਉਸ ਸੰਸਾਰ ਦੀਆਂ ਗੱਲਾਂ।

ਮਜ਼ਹਬ ਜਦਕਿ ਨਾਂਅ ਹੈ ਦੂਜਾ ਪਿਆਰ ਮੁਹੱਬਤ ਦਾ,
ਪਰ ਇਹ ਧਾਰਮਿਕ ਲੋਕ ਕਰਨ ਤਲਵਾਰ ਦੀਆਂ ਗੱਲਾਂ।

ਚੜ੍ਹਦੇ ਵੱਲ ਮੁੱਖ ਕਰਦੈ ਹਰ ਕੋਈ, ਛੁਪਦੇ ਵੱਲ ਕੰਡ ਕਿਉਂ?
ਸਾਡੇ ਮੇਚ ਨਾ ਆਈਆਂ ਇਸ ਸੰਸਾਰ ਦੀਆਂ ਗੱਲਾਂ।

*—ਪਿੰਡ ਤੇ ਡਾਕ. ਮੰਡੀ ਕਲਾਂ*
*ਬਠਿੰਡਾ-੧੫੧੧੦੩*

# ਦੋ ਗ਼ਜ਼ਲਾਂ

*—ਡਾ. ਅਜੀਤ ਸਿੰ*

(੧)

ਬਹੁ-ਮੁੱਲੇ ਸਰਮਾਏ ਦੀ ਸੰਭਾਲ ਕਰੋ।
ਕੁਝ ਤਾਂ ਆਪਣੇ ਵਿਰਸੇ ਦਾ ਖਿਆਲ ਕਰੋ।
ਜਿਵੇਂ ਨਵਾਬੀ ਮਿਲਦੀ ਸੇਵਕ ਸੱਚੇ ਨੂੰ,
ਓਹੋ ਜਿਹਾ ਕੋਈ ਕੰਮ ਬਾ-ਕਮਾਲ ਕਰੋ,
ਤਖ਼ਤ, ਤਾਜ ਲਈ ਲੜਨਾ ਥੋਡੀ ਰੀਤ ਨਹੀਂ।
ਕੁਰਸੀ ਲਈ ਕਿਉਂ ਆਪੇ ਨੂੰ ਬੇ-ਹਾਲ ਕਰੋ।
ਗ਼ੈਰਤ ਨਹੀਂ ਜੇ ਪੱਲੇ, ਫੇਰ ਜਿਊਣਾ ਕੀ ?
ਗੈਰਤ ਨਾਲ ਜੀਣ ਦਾ ਤਰਜ਼ੇ-ਹਾਲ ਕਰੋ।
ਦਸ ਜੋਤਾਂ ਦੀ ਲੋਅ ਰਾਹ ਰੁਸ਼ਨੌਂਦੀ ਏ।
ਹੱਕ, ਸੱਚ ਦੀ ਰਾਖੀ, ਹਾੜ੍ਹ ਸਿਆਲ ਕਰੋ।
ਅੱਜ ਵਾਸਤਾ ਪਾਵੇ ਲਹੂ ਸ਼ਹੀਦਾਂ ਦਾ,
ਇੰਜ ਨਾ ਸਾਡੀ ਹਸਤੀ ਨੂੰ ਪਾਮਾਲ ਕਰੋ।
ਕੱਲੇ ਕੱਲੇ ਸੀਸ ਗੁਆ ਕੇ ਕੀ ਖੱਟਿਆ ?
ਜੋ ਕੁਝ ਕਰਨਾ ਮਿਲਕੇ ਲੋਕਾਂ ਨਾਲ ਕਰੋ।

(੨)

ਮੈਂ ਤਾਂ ਸੱਚ ਦਾ ਸੂਰਜ ਭਾਲਣ ਟੁਰਿਆ ਹਾਂ।
ਵਿਚ ਚੁਰਸਤੇ ਬੱਤੀ ਬਾਲਣ ਟੁਰਿਆ ਹਾਂ।
ਖੇਰੂੰ ਖੇਰੂੰ ਹੋ ਗਏ ਮਣਕੇ ਮਾਲਾ ਦੇ,
ਵਿਰਸੇ ਦੀ ਇਹ ਮਾਲਾ ਸਾਂਭਣ ਟੁਰਿਆ ਹਾਂ।
ਆਪ ਗੁਆ ਕੇ ਰੌਸ਼ਨ ਕੀਤਾ ਰਾਹਾਂ ਨੂੰ,
ਧੂੜ ਉਹਨਾਂ ਦੀ ਮੱਥੇ ਲਾਵਣ ਟੁਰਿਆ ਹਾਂ।
ਜੰਗਲ ਦੇ ਵਿਚ ਵਾਸਾ ਭੂਤ ਪਰੇਤਾਂ ਦਾ,
ਦਾਨਵ ਦੀ ਇਹ ਦੁਨੀਆਂ ਸਾੜਣ ਟੁਰਿਆ ਹਾਂ।
ਮੁੱਠੀ ਦੇ ਵਿਚ ਮੌਤ, ਸਾਹਾਂ ਵਿਚ ਸਾਹਸ ਲੈ,
ਹੱਕ ਤੇ ਸੱਚ ਦੀ ਜੋਤ ਜਗਾਵਣ ਟੁਰਿਆ ਹਾਂ।
ਕੁੰਦਨ ਵਰਗੀ ਕਾਇਆ ਚੰਨ ਜਿਹਾ ਚੇਹਰੇ ਨੂੰ,
ਲੋੜਵੰਦਾਂ ਦੇ ਲੇਖੇ ਲਾਵਣ ਟੁਰਿਆ ਹਾਂ।

*੨੫੦, ਆਊਟਮ ਲਾਈਨ,*
*ਗੁਰੂ ਤੇਗ ਬਹਾਦਰ ਨਗਰ*
*ਦਿੱਲੀ-੯*

## .ਗਜ਼ਲ

—ਅਮਰਜੀਤ ਸਿੰਘ ਸੰਧੂ

ਮੇਰੇ ਤੋਂ ਗ਼ਮ ਜਾਂ ਖੁਸ਼ੀ ਹੁਣ ਸਹੀ ਨਹੀਂ ਜਾਂਦੀ।
ਖ਼ੁਸ਼ੀ ਦੇ ਵਕਤ ਵੀ ਦਿਲ 'ਚੋਂ ਗ਼ਮੀ ਨਹੀਂ ਜਾਂਦੀ।

ਮੈਂ ਕੀ ਕਹਾਂ, ਕਿ ਤੇਰੇ ਬਿਨ ਵੀ ਜੀ ਰਿਹਾ ਹਾਂ ਕਿਵੇਂ,
ਜੋ ਦਿਲ ਤੇ ਬੀਤ ਰਹੀ ਹੈ, ਕਹੀ ਨਹੀਂ ਜਾਂਦੀ।

ਇਹ ਦਿਲ ਜੋ ਪਾਟ ਰਿਹੈ, ਤਪ ਰਿਹੈ ਤਵੇ ਵਾਂਗੂ,
ਹਥੇਲੀ ਇਸ ਤੇ ਮੇਰੇ ਤੋਂ ਧਰੀ ਨਹੀਂ ਜਾਂਦੀ।

ਚਿਰਾਗ਼ ਨੈਣਾਂ ਦੇ ਰੋ ਰੋ ਕੇ ਬੁਝ ਗਏ ਭਾਵੇਂ,
ਅਜੇ ਵੀ ਦਿਲ 'ਚੋਂ ਮੇਰੇ ਰੌਸ਼ਨੀ ਨਹੀਂ ਜਾਂਦੀ।

ਨਦੀ ਕਿਨਾਰੇ ਖੜਾ ਵੀ ਮੈਂ ਕਿੰਨਾਂ ਬੇ-ਬਸ ਹਾਂ,
ਕਿ ਇਕ ਚੁਲੀ ਵੀ ਮੇਰੇ ਤੋਂ ਭਰੀ ਨਹੀਂ ਜਾਂਦੀ।

ਮੈਂ ਹਫ਼ ਗਿਆ ਹਾਂ ਤਮੰਨਾ ਦੇ ਮਗਰ ਦੌੜਦਿਆਂ,
ਮੇਰੀ ਤਮੰਨਾ ਮੇਰੇ ਤੋਂ ਫੜੀ ਨਹੀਂ ਜਾਂਦੀ।

ਜ਼ਮਾਨਾ ਬੀਤ ਗਿਐ, ਇਕ ਤੂਫ਼ਾਨ ਆਏ ਨੂੰ,
ਅਜੇ ਵੀ ਦਿਲ 'ਚੋਂ ਮੇਰੇ ਖਲਬਲੀ ਨਹੀਂ ਜਾਂਦੀ।

ਮੈਂ ਤੇਰੇ ਜਾਣ ਤੋਂ ਮਗਰੋਂ ਇਹ ਜਾਣਿਆਂ ਸਜਣਾਂ,
ਕਿ ਜਾਨ ਜਾਣ ਤੇ ਵੀ ਜ਼ਿੰਦਗੀ ਨਹੀਂ ਜਾਂਦੀ।

ਐ 'ਸੰਧੂ' ਹਾਲ ਤੇਰੇ ਦਿਲ ਦਾ ਸੁਣ ਸਕੂ ਕਿਹੜਾ,
ਤੇਰੀ ਤਾਂ ਹੂਕ ਵੀ ਸਾਥੋਂ ਸੁਣੀ ਨਹੀਂ ਜਾਂਦੀ।

*੪੨੧-ਦਕੋਹਾ (ਜਲੰਧਰ)*

ਗੀਤ

## ਚਲ ਜਿੰਦੇ ਉਠ ਚੱਲੀਏ

—ਰਤਨ ਸਿੰਘ

ਰਾਹ ਅਨਜਾਣੇ, ਦੇਸ ਬੇਗਾਨੇ,
ਨ ਕੋਈ ਜਾਨੇ, ਨ ਪਹਿਚਾਨੇ,
ਕੱਖਾਂ ਤੋਂ ਵੀ ਹੌਲੇ ਹੋ ਕੇ,
ਘੱਟੇ ਦੇ ਵਿਚ ਰੱਲੀਏ!
ਚਲ ਜਿੰਦੇ ਉਠ ਚੱਲੀਏ!!

ਤੋੜ ਦੇ ਮਾਲਾ, ਸਾੜ ਮੁਸੱਲਾ,
ਨ ਜਪ ਰਾਮ, ਨ ਅੱਲਾ ਅੱਲਾ,
ਟੱਪ ਕੇ ਸਾਰੇ ਹੱਦਾਂ ਬੰਨੇ,
ਖੁੱਲਾਂ ਨੂੰ ਚਲ ਬੱਲੀਏ!
ਚਲ ਜਿੰਦੇ ਉਠ ਚੱਲੀਏ!!

ਸੂਰਜ ਦੀਆਂ ਪਰਿਕਰਮਾਂ ਕਰਦੇ,
ਸਾਰੀ ਉਮਰ ਰਹੇ ਹਾਂ ਮਰਦੇ,
ਚਲਦਾ ਚੱਕਾ ਵਕਤ ਦਾ ਜਿੰਦੇ,
ਪਲ ਦੋ ਪਲ ਲਈ ਠੱਲੀਏ!
ਚਲ ਜਿੰਦੇ ਉਠ ਚਲੀਏ!!

ਮਨ ਦਾ ਪੰਛੀ ਉਡਣਾ ਚਾਵ੍ਹੇ
ਤਨ ਦਾ ਪਿੰਜਰ ਰਾਹ ਅਟਕਾਵੇ
ਇਸ ਪਿੰਜਰ ਨੂੰ ਲਾਂਬੂ ਲਾ ਕੇ
ਲਟ ਲਟ ਭਖ ਭਖ ਬਲੀਏ!
ਚਲ ਜਿੰਦੇ ਉਠ ਚਲੀਏ!!

ਚੁਪ ਚਪੀਤੀ ਨਦੀ ਜੋ ਵਹਿੰਦੀ
ਭੇਦ ਭਰੀ ਇਕ ਗੱਲ ਏ ਕਹਿੰਦੀ
ਆਪਣਾ ਆਪ ਗਵਾ ਕੇ ਅੜੀਏ
ਸ਼ੌਹ ਸਾਗਰ ਨਾਲ ਰੱਲੀਏ!
ਚਲ ਜਿੰਦੇ ਉਠ ਚੱਲੀਏ!!

ਧਰਤੀ ਨੂੰ ਬੋਝੇ ਵਿਚ ਪਾ ਕੇ,
ਸਾਗਰ ਨੂੰ ਵੀ ਉਂਗਲੀ ਲਾ ਕੇ,
ਅਰਸ਼ਾਂ ਵਿਚੋਂ ਸਭ ਤੋਂ ਉੱਚੇ,
ਅਰਸ਼ ਦਾ ਕਿੰਗਰਾ ਮੱਲੀਏ!
ਚਲ ਜਿੰਦੇ ਉਠ ਚਲੀਏ!!

# ਤਿੰਨ ਨਜ਼ਮਾਂ

—ਡਾ. ਹਰਨੇਕ ਸਿੰਘ ਕੋਮਲ

## ਸ਼ੋਰ ਤੇ ਸੰਗੀਤ

ਫੈਲ ਰਿਹਾ ਹੈ
ਜ਼ਿੰਦਗੀ ਦੇ ਵਿਚ
ਬੜਾ ਡਰਾਉਣਾ
"ਸ਼ੋਰ" ਚੁਫੇਰੇ!

ਸਾਨੂੰ ਤਾਂ ਹੁਣ
ਸ਼ੋਰ 'ਚ ਰਹਿ ਕੇ
ਪੈ ਗਈ ਹੈ
ਜੀਣ ਦੀ ਆਦਤ!

ਜ਼ਿੰਦਗੀ ਦੇ ਵਿਚ
ਬਚਿਆ ਜੋ 'ਸੰਗੀਤ' ਹੈ ਬਾਕੀ
ਉਸ ਨੂੰ ਪਹਿਚਾਨਣ ਦੀ
ਸਮਰਥਾ ਅਸੀਂ ਗੁਆ ਬੈਠੇ ਹਾਂ।

## ਪੰਛੀ ਤੇ ਪਤੰਗ

ਨੀਲੇ ਅੰਬਰ ਦੇ ਵਿਚ ਉਡਦੇ
ਪੰਛੀ ਅਤੇ ਪਤੰਗ 'ਚ ਮਿੱਤਰੋ
- ਫ਼ਰਕ ਬੜਾ ਹੈ।

ਪੰਛੀ ਮਰਜ਼ੀ ਦਾ ਹੈ ਮਾਲਿਕ
ਮੁਕਤ ਕਿਸੇ ਵੀ ਬੰਧਨ ਤੋਂ ਜੋ
ਆਪਣੇ ਖੰਭਾਂ ਦੇ ਵਿਚ ਭਰ ਕੇ ਸ਼ਕਤੀ
ਜਿਵੇਂ ਚਾਹਵੇ ਉਡ ਸਕਦਾ ਹੈ।

ਪਰ ਪਤੰਗ ਜੋ ਰੰਗ-ਬਰੰਗੀ
ਉਸ ਬੰਦੇ ਦੀ ਹੈ ਇਹ ਦਾਸੀ
ਜਿਸ ਦੇ ਹੱਥ 'ਚ ਡੋਰ ਹੈ ਇਸ ਦੀ
ਇਹ ਤਾਂ ਉਡਦੀ
ਓਥੋਂ ਤੱਕ ਹੀ
ਜਿਥੋਂ ਤੱਕ ਉਹ ਬੰਦਾ ਚਾਹਵੇ
ਇਸ ਦੀ ਆਪਣੀ ਕੋਈ ਨਾ ਮਰਜ਼ੀ।
ਇਹ ਤਾਂ ਹਰਦਮ ਵੱਸ ਪਰਾਏ।

ਵੱਸ ਪਰਾਏ ਰਹਿ ਕੇ
ਉਚੇ ਅੰਬਰ ਦੇ ਵਿਚ
ਉੱਡਣ ਦਾ ਵੀ ਕੀ ਫਾਇਦਾ ਹੈ ?

## ਮਾਰੂਥਲ

ਅੰਬਰ ਦੇ ਵਿਚ ਉਡਦਾ ਹੋਇਆ
ਐਵੇਂ ਬੱਦਲ ਦਾ ਇਕ ਟੋਟਾ
ਤਪਦੇ ਮਾਰੂਥਲ ਦੇ ਉਪਰੋਂ
ਲੰਘਦਾ-ਲੰਘਦਾ
ਭੁੱਲ-ਭੁਲੇਖੇ
ਪਾ ਜਾਏ ਜੇ ਚਾਰ ਕੁ ਛਿੱਟੇ
ਮਾਰੂਥਲ ਦੀ ਪਿਆਸ ਨਾ ਬੁਝਦੀ!
ਉਮਰ ਭਰ ਦੀ
ਤਪਸ਼ ਜੋ ਮਾਰੂਥਲ ਦੇ ਅੰਦਰ
- ਕਦੇ ਨਾ ਮਿਟਦੀ।

ਮਾਰੂਥਲ ਦੀ ਤਪਸ਼ ਤਾਂ ਮੰਗਦੀ
ਰਿਮਝਿਮ ਵਰ੍ਹਦਾ ਸਾਵਣ ਕੋਈ
ਉਹ ਸਾਵਣ ਜੋ
ਮਾਰੂਥਲ ਵਿਚ
ਜਲਥਲ ਕਰਕੇ
ਮਾਰੂਥਲ ਦੀ ਪਿਆਸ ਬੁਝਾਏ
ਮਾਰੂਥਲ ਦੀ ਤਪਸ਼ ਮਿਟਾਏ।

*(ਛਪ ਰਹੀ ਪੁਸਤਕ 'ਫੁੱਲ ਹਨ ਇਹ ਕਾਗਜ਼ੀ' ਵਿਚੋਂ)*

---

ਕਵਿਤਾ

# ਜੰਗ ਜੇ ਥੋਪੀ ਗਈ ਤਾਂ...

—ਸ਼ਿਵਨਾਥ

ਜੰਗ ਜੇ ਥੋਪੀ ਗਈ ਤਾਂ...
ਲੜਨਗੇ ਉਹ ਵੀ ਜ਼ਰੂਰ
ਜੋ ਕਿਸੇ ਦਾ ਵਾਲ ਵੀ
ਵਿੰਗਾ ਨਹੀਂ ਕਰਦੇ ਕਦੇ।

ਜੰਗ ਜੇ ਥੋਪੀ ਗਈ ਤਾਂ...
ਤੂਲਕਾ ਵੀ ਬਣ ਕੇ
ਨਿਕਲੇਗੀ ਕਟਾਰ,
ਰੰਗ ਵੀ ਬਾਰੂਦ ਬਣ ਕੇ
ਵਰ੍ਹਨਗੇ
ਪਾਣੀਆਂ ਨੇ ਦੂਰ ਤਕ
ਕਰਨੀ ਹੈ ਮਾਰ।

ਜੰਗ ਜੇ ਥੋਪੀ ਗਈ ਤਾਂ...
ਫੁੱਲ ਵੀ ਡਿੱਗਣਗੇ
ਬਣ ਕੇ ਬਿਜਲੀਆਂ
ਕਹਿਰ ਵਰਤਾਇਗਾ
ਕਲੀਆਂ ਦਾ ਨਿਖਾਰ
ਮੌਤ ਬਣ ਕੇ ਰਾਗ
ਉੱਠਣਗੇ ਸੁਰਾਂ 'ਚੋਂ
ਝੱਲਿਆ ਜਾਣਾ ਨਹੀਂ
ਉਹਨਾਂ ਤੋਂ ਵਾਰ।

ਜੰਗ ਜੇ ਥੋਪੀ ਗਈ ਤਾਂ...
ਕਿਣਕਿਆਂ ਵੀ
ਹੋ ਖਲੋਣਾ ਹੈ ਪਹਾੜ
ਸਾਗਰਾਂ ਵਿਚ ਬਦਲ ਜਾਣੈ
ਕਤਰਿਆਂ
ਜੁਗਨੂੰਆਂ ਨੇ ਜਗਮਗਾਂਦੇ
ਆਫ਼ਤਾਬ।

ਜੰਗ ਜੇ ਥੋਪੀ ਗਈ ਤਾਂ...
ਅਮਨ ਦੀ ਘੁੱਗੀ ਵੀ
ਬਾਜ਼ਾਂ ਨੂੰ ਫੜੇਗੀ ਗਰਦਨੋਂ
ਰਾਮ-ਗਊਆਂ ਵੀ
ਦਿਖਾ ਸਕਣਗੀਆਂ
ਸ਼ੇਰਾ ਨੂੰ ਮਾਰ।

ਜੰਗ ਜੇ ਥੋਪੀ ਗਈ ਤਾਂ
ਜੰਗ ਜੇ ਥੋਪੀ ਗਈ ਤਾਂ

*੧੨੫੭ -C-LIG*
*ਫੇਜ਼-੧੦-ਮੁਹਾਲੀ*

# ਯੂ. ਐਨ. ਓ. ਵਿੱਚ ਧਾਰਮਿਕ ਤੇ ਅਧਿਆਤਮਕ ਰਹਿਨੁਮਾਵਾਂ ਦਾ ਮਿਲੇਨੀਅਮ ਸਿਖਰ ਸੰਮੇਲਨ

—*ਤਾਰਾ ਸਿੰਘ ਅਨਜਾਣ*

ਨਿਊਯਾਰਕ—ਹਡਸਨ ਦਰਿਆ ਵਿਚ ਵੱਡੇ ਥੜੇ ਉਤੇ ਸੰਸਾਰ ਦੇ ਸੱਤਾਂ ਅਜੂਬਿਆਂ ਵਿਚੋਂ ਇਕ ਅਜੂਬਾ ਟਿਕਾਇਆ ਹੋਇਆ ਹੈ ਸਟੈਚੂ ਆਫ ਲਿਬਰਟੀ। ਉਸ ਅਜੂਬੇ ਕੋਲ ਮਨਹਟਨ ਟਾਪੂ ਵਿਚ ਸੰਯੁਕਤ ਰਾਸ਼ਟਰ ਦੇ ਜਨਰਲ ਅਸੈਂਬਲੀ ਹਾਲ ਵਿਚ ਵਿਸ਼ਵ ਦੇ ੭੫ ਧਰਮਾਂ, ਸੰਪਰਦਾਵਾਂ, ਪੰਥਾਂ, ਅਦਾਰਿਆਂ ਦੇ ਰਹਿਨੁਮਾਵਾਂ ਦਾ ਇੱਕਤਰ ਹੋਣਾ ਘੱਟ ਹੈਰਾਨੀਜਨਕ ਨਹੀਂ ਸੀ ਲਗਦਾ। ਇਰਾਨ ਵਿਚ ਬਹਾਈ ਧਰਮ ਉਤੇ ਪਾਬੰਦੀ ਹੈ ਪਰ ਏਥੇ ਉਸ ਧਰਮ ਦੇ ਅਲਬਰਟ ਲਿੰਕਨ ਨੇ ਇਰਾਨੀ ਪਾਦਰੀ ਨਾਲ ਬਚਨ ਬਿਲਾਸ ਕੀਤੇ। ਏਸੇ ਤਰ੍ਹਾਂ ਤਿੱਬਤੀ ਪ੍ਰਤੀਨਿਧ, ਇੰਡੋਨੇਸ਼ੀਆਈ ਮੁਲਾਂ, ਹਿੰਦੂ ਪੁਜਾਰੀ, ਅਫਰੀਕੀ ਪਾਦਰੀ ਨਾਲ ਬੈਠ ਕੇ ਵਿਚਾਰ ਚਰਚਾ ਕਰਦੇ ਵੇਖੇ ਗਏ। ਇਹ ਹੋਇਆ ਧਾਰਮਿਕ ਤੇ ਰੂਹਾਨੀਅਤ ਦੇ ਰਹਿਨੁਮਾਵਾਂ ਦੇ ਦਹਿ ਸਦੀ (ਮਿਲੇਨੀਅਮ) ਵਿਸ਼ਵ ਅਮਨ ਸਿਖਰ ਸੰਮੇਲਨ ਵਿਚ। ਜਿਸ ਦੇ ਸ਼ੁਰੂ ਹੋਣ ਤੋਂ ਪਹਿਲੀ ਰਾਤ ੨੭ ਅਗਸਤ ਨੂੰ, ਇਸ ਸੰਮੇਲਨ ਦੇ ਜਰਨਲ ਸਕਤਰ ਸ੍ਰੀ ਬਾਵਾ ਜੈਨ ਨੇ ਹੋਟਲ ਵਾਰਡਰਫ ਅਸਟੋਰੀਆ ਵਿਚ ਰਾਤ ਦੇ ਖਾਣੇ ਸਮੇਂ ਬੜੇ ਮਾਣ ਸਤਿਕਾਰ ਨਾਲ ਕਿਹਾ, ਇਸ ਨਾਲ ਮੇਰੇ ਆਚਾਰੀਆ ਸੁਸ਼ੀਲ ਮੁਨੀ ਜੀ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਕੀਤੀ ਚਰਚਾ ਦਾ ਸੁਪਨਾ ਸਾਕਾਰ ਹੋ ਰਿਹਾ ਹੈ। ਉਹਨਾਂ ਦੀ ਇੱਛਾ ਸੀ ਕਿ ਯੂ.ਐਨ. ਓ. ਵਿਚ ਵਿਸ਼ਵ ਅਮਨ ਸਿਖਰ ਸੰਮੇਲਨ ਕੀਤਾ ਜਾਏ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਇਹ ਸਿਖਰ ਸੰਮੇਲਨ ਕਰਦਿਆਂ ਇੰਜ ਖੁਸ਼ੀ ਹੋ ਰਹੀ ਹੈ ਜਿਵੇਂ ਮੈਂ ਆਪਣੇ ਪ੍ਰਲੋਕ ਗਵਨ ਕਰ ਚੁਕੇ ਅਚਾਰੀਆ ਜੀ ਦੀ ਹਜ਼ੂਰੀ ਵਿਚ ਹੀ ਸਿਖਰ ਸੰਮੇਲਨ ਕਰ ਰਿਹਾ ਹੋਵਾਂ।

ਸਿਖਰ ਸੰਮੇਲਨ ਦਾ ਸੱਕਤਰੇਤ ਭਾਵੇਂ ਲੰਮੇ ਸਮੇਂ ਤੋਂ ਕਾਰਜਸ਼ੀਲ ਸੀ। ਉਹ ਵਖ ਵਖ ਦੇਸਾਂ ਵਿਚ ਆਪਣੀਆਂ ਇਕੱਤਰਤਾਵਾਂ ਵੀ ਕਰ ਚੁੱਕਾ ਸੀ, ਜਿਨ੍ਹਾਂ ਵਿਚੋਂ ਇਕ ਜੂਨ ਦੇ ਮਹੀਨੇ ਭਾਰਤ ਵਿਚ ਰਿਸ਼ੀਕੇਸ਼ ਵਿਚ ਵੀ ਹੋ ਚੁੱਕੀ ਸੀ। ਪਰ ੨੭ ਅਗਸਤ ਨੂੰ ਲਗਦਾ ਸੀ ਕਿ ਸਾਰੇ ਰਹਿਨੁਮਾਵਾਂ ਦੇ ਰਾਹ ਇਸ ਸੰਮੇਲਨ ਵੱਲ ਆ ਰਹੇ ਹਨ। ਉਹ ਸਭ ਵਿਸ਼ਵ ਅਮਨ ਲਈ ਚਿੰਤਤ ਤੇ ਚਿੰਨਤਨਸ਼ੀਲ ਸਨ। ਇਸ ਲਈ ਉਹ ਸਾਰੇ ਸੰਸਾਰ ਵਿਚ ਆਪਣੀਆਂ ਅਧਿਆਤਮਕ ਸਾਧਨਾ ਰਾਹੀਂ ਤਰਗਾਂ ਫੈਲਾਉਣ ਵਾਸਤੇ ਇੱਕਤਰ ਹੋ ਰਹੇ ਸਨ।

ਇਹ ਸਿਖਰ ਸੰਮੇਲਨ ੨੮ ਤੋਂ ੩੧ ਅਗਸਤ ੨੦੦੦ ਤਕ ਚਾਰ ਦਿਨ ਦਾ ਸੀ। ਇਸ ਵਿਚ ੯੦ ਦੇਸ਼ਾਂ-ਕੌਮਾਂ ਦੇ ੨੦੦੦ ਧਾਰਮਿਕ ਸਿਰਕਰਦਾ ਆਗੂ ਜੁੜ ਬੈਠੇ ਸਨ। ਭਾਰਤ ਵਿਚੋਂ ਵੀ ਪਹੁੰਚਣ ਵਾਲੇ ਮਹਾਂਪੁਰਖਾਂ ਦੀ ਗਿਣਤੀ ੫੦੦ ਤੋਂ ਵਧ ਸੀ ਜਿਨ੍ਹਾਂ ਵਿਚ ੧੦੩ ਮੋਹਰੀ ਸਨ। ਇਹਨਾਂ ਵਿਚੋਂ ਵੀ ੧੫ ਮੁੱਖ ਧਰਮਾਂ-ਸੰਪਰਦਾਵਾਂ ਦੇ ਸਨ ਜਿਵੇਂ ਹਿੰਦੂ, ਬੋਧੀ, ਯਹੂਦੀ, ਮੁਸਲਿਮ, ਪਾਰਸੀ, ਸ਼ਿੰਟੋ, ਇਸਾਈ, ਮਾਉਵਾਦੀ, ਜ਼ਰਤਸੁਤ, ਸਿੱਖ, ਕਨਫਿਊਸ਼ਿਸ ਦੇ ਪੈਰੋਕਾਰ, ਮੂਲ ਅਮਰੀਕੀ, ਪਰੰਪਰਾਵਾਦੀ ਅਫਰੀਕੀ ਤੇ ਕੋਰੀਆਈ ਆਦਿ। ਇਹ ਸਾਰੇ ਆਪਣੇ ਆਪਣੇ ਚਿੱਟੇ ਕਾਲੇ, ਭਗਵੇਂ ਬਸਤਰਾਂ ਵਿਚ, ਕੇਸਾਧਾਰੀ ਜਾਂ ਘੋਨ ਮੋਨ, ਕੇਵਲ ਚਾਦਰ ਦੀ ਬੁਕਲ, ਕੁੜਤੇ-ਪਜਾਮੇ, ਪੈਂਟ ਕਮੀਜ਼ ਲੰਮੇ ਚੋਗੇ, ਨੰਗੇ ਸਿਰ, ਦਸਤਾਰ, ਟੋਪੀ ਆਦਿ ਵਿਚ ਆਪਣੀ ਪਛਾਣ ਕਾਇਮ ਰੱਖ ਰਹੇ ਸਨ। ਉਹਨਾਂ ਵਿਚੋਂ ਕਈਆਂ ਦੇ ਗਲੀਂ, ਹੱਥ ਵਿਚ ਸੀਸ ਉੱਤੇ, ਉੱਨ, ਰੁਦਰਾਰਸ਼, ਕੱਚ ਜਾਂ ਹੋਰ ਮਣਕਿਆਂ ਦੀਆਂ ਰੰਗ ਬੰਰਗੀਆਂ ਮਾਲਾਵਾਂ ਸਨ।

ਪ੍ਰਬੰਧਕਾਂ ਨੇ ਉਹਨਾਂ ਦੇ ਆਦਰ ਮਾਣ ਦਾ ਧਿਆਨ ਰਖਦਿਆਂ, ਨੇੜੇ ਹੀ ਚਹੁੰ ਹੋਟਲਾਂ ਵਿਚ ਉਹਨਾਂ ਲਈ ਠਹਿਰਨ ਦਾ ਪ੍ਰਬੰਧ ਕੀਤਾ ਸੀ। ਖਰਚਾ ਹਰ ਇਕ ਨੇ ਆਪਣਾ ਕਰਨਾ ਸੀ ਤੇ ਚਾਦਰ ਵੇਖ ਕੇ ਪੈਰ ਪਸਾਰਨੇ ਸਨ। ਇਹ ਹੋਟਲ ਇਕ ਦੂਜੇ ਤੋਂ ਅਤੇ ਸੰਯੁਕਤ ਰਾਸ਼ਟਰ ਦੇ ਦਫਤਰ, ਅਸੈਂਬਲੀ ਹਾਲ ਤੋਂ ਦੂਰ ਨਹੀਂ ਸਨ। ਚਾਰ ਹੋਟਲ ਸਨ—ਦੀ ਵਾਰਡਰਫ ਅਸਟੋਰੀਆ, ਡਬਲਿਊ ਨਿਊਯਾਰਕ, ਇੰਟਰ ਕਾਂਟੀਨੈਂਟਲ, ਦੀ ਡਰੇਕ ਸਵਿਸੋਟਲ। ਅਸੈਂਬਲੀ ਹਾਲ ਵਲ ਜਾਣ ਲਈ ਬੱਸਾਂ ਦਾ ਪੂਰਾ ਪ੍ਰਬੰਧ ਸੀ।

ਹੋਟਲਾਂ ਤੋਂ ਬਿਨਾਂ ਪ੍ਰੋਗਰਾਮ ਵਿਚ ਹਿੱਸਾ ਲੈਣ ਵਾਲਿਆਂ ਨੂੰ ਉਹਨਾਂ ਰੈਸਤੋਰਾਵਾਂ ਦੀ ਸੂਚੀ ਵੀ ਦਿਤੀ ਗਈ ਸੀ, ਜਿਥੋਂ ਖਾਣਾ ਖਾਧਾ ਜਾ ਸਕਦਾ ਸੀ। ਇਹਨਾਂ ਵਿਚੋਂ ਕੁਝ ਕੁ ਭਾਰਤੀ ਤੇ, ਸ਼ਾਕਾਹਾਰੀ ਖਾਣ ਵਾਲੇ ਸਨ। ਸ਼ਾਕਾਹਾਰੀ ਖਾਣਾ ਹੀ ਸਭ ਤੋਂ ਸਸਤਾ ਸੀ। ਪਰ ਨਾਮਧਾਰੀ ਪ੍ਰਤੀਨਿਧਾਂ ਨੂੰ ਕਿਸੇ ਤੇ ਨਿਰਭਰ ਕਰਨ ਦੀ ਲੋੜ ਨਹੀਂ ਸੀ। ਉਹਨਾਂ ਲਈ ਸੁੱਚ ਸੋਧ ਦਾ ਭੋਜਨ ਸੰਤ ਬਲਵਿੰਦਰ ਸਿੰਘ ਘਰੋਂ ਤਿਆਰ ਹੋ ਕੇ ਆਉਂਦਾ ਸੀ।

ਭਾਰਤ ਤੋਂ ਏਅਰ ਇੰਡੀਆ ਦਾ ਜਹਾਜ਼ ਸਵੇਰੇ ਅਠ ਵਜੇ, ਦਿੱਲੀ ਦੇ ਹਵਾਈ ਅਡੇ ਤੋਂ ਨਿਊਯਾਰਕ ਲਈ ਚੱਲਿਆ। ਉਸ ਵਿਚ ਤਿੰਨ ਸੌ ਦੇ ਕਰੀਬ ਸਿਖਰ ਸੰਮੇਲਨ ਵਿਚ ਹਿੱਸਾ ਲੈਣ ਵਾਲੇ, ਸੰਤ, ਸੁਆਮੀ, ਗੁਰੂ ਅਚਾਰੀਆ ਤੇ ਉਹਨਾਂ ਦੇ ਪੈਰੋਕਾਰ ਸਨ। ਸੰਮੇਲਨ ਦੇ ਪ੍ਰਬੰਧਕ ਵੀ ਸਨ। ਉਹ ਹਰ ਇਕ

ਦੇ ਸਮਾਨ ਨਾਲ ਹੋਟਲ ਦੀ ਵੰਡ ਅਨੁਸਾਰ ਵੱਖ ਵੱਖ ਰੰਗਾਂ ਦੇ ਰਿਬਨ ਬੰਨ੍ਹ ਰਹੇ ਸਨ ਤਾ ਕਿ ਉਥੇ ਜਾ ਕੇ ਸਵਾਰੀ ਨੂੰ ਦਿੱਕਤ ਨਾ ਆਏ।

ਸਾਨੂੰ ਦਿਲੀਓਂ ਨਿਊਯਾਰਕ ਜਾਂਦਿਆਂ ਹਵਾਈ ਜਹਾਜ਼ ਵਿਚ ਸਵਾਮੀ ਅਗਨੀਵੇਸ਼ ਹਰਿਆਣੇ ਵਾਲੇ ਅਪਣਤ ਨਾਲ ਮਿਲੇ ਤੇ ਕਹਿਣ ਲੱਗੇ, "ਅਰੇ ਹਮ ਪਿਹਲੇ ਭੀ ਮਿਲੇ ਥਾ ਸ਼ਾਇਦ........" "ਹਾਂ ਕੇਪਟਾਊਨ ਵਿਸ਼ਵ ਧਰਮਾਂ ਦੀ ਪਾਰਲੀਮੈਂਟ ਵਿਚ" ਮੈਂ ਗੱਲ ਕੀਤੀ। ਖੁਸ਼ੀ ਸਭ ਨੂੰ ਹੋਈ। ਕੇਪਟਾਊਨ (ਦਖਣੀ ਅਫ਼ਰੀਕਾ) ਵਿਸ਼ਵ ਧਰਮਾਂ ਦੀ ਦਸੰਬਰ ੧੯੯੯ ਦੀ ਪਾਰਲੀਮੈਂਟ ਵਿਚ ਅਸੀਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਗਏ ਸਾਂ।

ਕੁਝ ਦੇਰ ਬਾਅਦ ਸੁਕੇ ਮੇਵੇ, ਮਠਿਆਈ ਆਦਿ ਵੰਡਦੇ ਸ੍ਰੀਮਤੀ ਗੀਤਾ ਤ੍ਰੇਹਨ ਤੇ ਸ੍ਰੀਮਤੀ ਸੁਸਮਾ ਗੁਪਤਾ ਆਏ। ਉਹ ਨਿਮਰਤਾ ਨਾਲ ਹਾਲ ਚਾਲ ਵੀ ਪੁਛ ਰਹੀਆਂ ਸਨ ਤ੍ਰੇਹਨ ਤੇ ਗੁਪਤਾ ਜੀ ਦੀਆਂ ਜੀਵਨ ਸਾਥਣਾਂ। ਹਵਾਈ ਜਹਾਜ਼ ਵਿਚ ਮਿਲਿਆ ਖਾਣਾ ਖਾਣ ਪਿਛੋਂ, ਸਵਾਮੀ ਅਗਨੀਵੇਸ਼ ਫਿਰ ਆਏ "ਆਪ ਨੇ ਖਾਣਾ ਨਹੀਂ ਖਾਇਆ ਭੂਖ ਹੜਤਾਲ ਕਰ ਰਖੀ ਹੈ ਕਿਆ।" ਉਨ੍ਹਾਂ ਪੁਛਿਆ। "ਨਹੀਂ ਅਸੀਂ ਬਾਹਰ ਦਾ ਖਾਣਾ ਨਹੀਂ ਖਾਂਦੇ।" ਅਸਾਂ ਦਸਿਆ। ਸਾਡੇ ਆਪਣੀ ਮਰਿਯਾਦਾ ਰੱਖਣ ਨੇ, ਹੋਰਾਂ ਨੂੰ ਵੀ ਪ੍ਰਭਾਵਿਤ ਕੀਤਾ।

ਕੁਝ ਦੇਰ ਬਾਅਦ ਰਾਜ ਸਭਾ ਦੀ ਡਿਪਟੀ ਚੇਅਰਪਰਸਨ ਬੀਬੀ ਨਜਮਾ ਹੈਪਤੁਲਾ ਆ ਕੇ ਮਿਲੇ ਤੇ ਕਿਹਾ, "ਅਰੇ ਕੈਸ? ਹੰਸਪਾਲ ਜੀ ਕਹਾਂ ਹੈਂ।" ਉਹ ਨਹੀਂ ਆ ਸਕੇ"। "ਪਰ ਆਏਂਗੇ ਜ਼ਰੂਰ ਉਨ੍ਹੋਂ ਨੇ ੨੯ ਅਗਸਤ ਕੋ ਨਿਊਯਾਰਕ ਮੇਰੇ ਏਕ ਸੰਮੇਲਨ ਮੇਂ ਆਨੇ ਕਾ ਵਾਇਦਾ ਕੀਆ ਹੈ।" ਅਸਾਂ ਸੋਚਿਆ ਉਹਨਾਂ ਨੇ ਬੀਬੀ ਨਜਮਾ ਦੇ ਵਾਇਦੇ ਨਹੀਂ ਨਿਭਾਉਣੇ, ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਾਰਜਸ਼ੀਲ ਰਹਿਣਾ ਹੈ। ਪਰ ਸਤਿਗੁਰੂ ਜੀ ਦੇ ਬਾਣੇ ਦਾ ਲਾਹਾ ਤਾਂ ਅਸੀਂ ਲੈ ਹੀ ਰਹੇ ਸਾਂ। ਪਤਾ ਹੀ ਨਾ ਲਗਾ ਕਦੋਂ ੮ ਕੁ ਘੰਟਿਆਂ ਦਾ ਸਫਰ ਮੁੱਕਾ ਤੇ ਅਸੀਂ ਹੀਥਰੋਂ ਹਵਾਈ ਅੱਡੇ ਲੰਡਨ ਉੱਤਰੇ। ਦੁਬਾਰਾ ਜਹਾਜ਼ ਵਿਚ ਚੜ੍ਹੇ। ਕੁਝ ਦੇਰ ਬਾਅਦ ਹੀ ਯੂ. ਕੇ. ਵਿਚ ਰਹੇ ਭਾਰਤ ਦੇ ਹਾਈ ਕਮਿਸ਼ਨਰ ਸ੍ਰੀ ਐਲ. ਐਮ. ਸਿੰਘਵੀ, ਸਿੱਧੀਆਂ ਪੱਗਾਂ ਵੇਖ ਕੇ ਨੇੜੇ ਆਏ। ਕੇਪਟਾਊਨ ਮਿਲਣ ਦੀ ਯਾਦ ਸਾਂਝੀ ਹੋਈ। ਉਥੇ ਇਹਨਾਂ ਕਿਹਾ ਸੀ "ਮੈਂ ਭੀ ਨਾਮਧਾਰੀ ਹੂੰ।" ਸੰਖੇਪ ਵਿਚ ਸ੍ਰੀ ਸਤਿਗੁਰੂ ਜੀ ਦਾ ਹਾਲ ਚਾਲ ਪੁਛ ਕੇ, ਇਹ ਕਹਿ ਕੇ, "ਸ੍ਰੀ ਸਤਿਗੁਰੂ ਜੀ ਸੇ ਮੇਰਾ ਪ੍ਰਣਾਮ ਕਹੀਏਗਾ।" ਚਲੇ ਗਏ।

ਨਿਊਯਾਰਕ ਉਤਰੇ ਤਾਂ ਅੱਜ ਏਥੇ ਭਾਰਤੀ ਸਾਧੂਆਂ, ਸਵਾਮੀਆਂ, ਮੁਨੀਆਂ ਦਾ ਠਾਠਾਂ ਮਾਰਦਾ ਸਮੁੰਦਰ ਨਜ਼ਰੀ ਆਇਆ। ਉਹ ਸਾਬਤ ਸੂਰਤ ਕੇਸਾਧਾਰੀ ਤੇ ਬਿਨਾ ਕੇਸਾਂ ਤੋਂ ਸਨ। ਉਹ ਤਿਲਕਧਾਰੀ, ਬੋਦੀਵਾਲੇ ਮੋਟੀਆਂ ਪਤਲੀਆਂ, ਲੰਮੀਆਂ ਛੋਟੀਆਂ ਮਾਲਾ ਵਾਲੇ ਸਨ, ਭਗਵੇ, ਚਿੱਟੇ, ਰੰਗਦਾਰ ਬਾਣੇ ਅਤੇ ਝੰਡਿਆ ਵਾਲੇ ਸਨ। ਅਮਰੀਕਾ ਦੀ ਧਰਤੀ ਉਤੇ ਉਹਨਾਂ ਦੇ ਨਾਅਰੇ ਗੂੰਜ ਰਹੇ ਸਨ—ਭਾਰਤ ਮਾਤਾ ਕੀ ਜੈ, ਬੰਦੇ ਮਾਤਰਮ—ਕੋਈ ਐਸਾ ਵੱਖਰਾ ਨਾਅਰਾ ਨਹੀਂ ਸੀ ਜੋ ਕਿਸੇ ਇਕ ਪੰਥ ਜਾਂ ਸੰਪਰਦਾ ਨੂੰ ਹੀ ਉਜਾਗਰ ਕਰਦਾ ਹੋਵੇ। ਪਰ ਇਕ ਗਲ ਜ਼ਰੂਰ ਵਿਕਾਸ ਕ੍ਰਮ ਵਿਚ ਲਗੀ ਕਿ ਭਾਰਤੀ ਪਰੰਪਰਾ ਵਿਚ ਸਮੁੰਦਰ ਪਾਰ ਕਰਨਾ ਕਦੀ ਕਾਲੇ ਪਾਣੀ ਜਾਣ ਦਾ ਨਿੰਦਿਆ ਯੋਗ ਕਰਮ ਸੀ। ਅੱਜ ਕਈ ਸਮੁੰਦਰਾਂ ਨੂੰ ਲੰਘ ਕੇ ਭਾਰਤ ਦੇ ਅਧਿਆਤਮਕ ਰਾਹਨੁਮਾ ਵਿਸ਼ਵ ਅਮਨ, ਸਿਖਰ ਸੰਮੇਲਨ ਵਿਚ ਆਪਣਾ ਪਛਾਣ ਯੋਗ ਹਿੱਸਾ ਪਾਉਣ ਆਏ ਹਨ। ਇਹਨਾਂ ਵਿਚੋਂ ਵੀ ਕਈ ਸ਼ਾਇਦ ਪਹਿਲੀ ਵਾਰ ਪਧਾਰੇ ਹੋਣ।

ਅਸੀਂ ਬਾਹਰ ਨਿਕਲੇ ਤਾਂ ਸਿੱਧੀਆਂ ਪੱਗਾਂ ਕਰਕੇ ਸਾਨੂੰ ਲਭ ਲਿਆ, ਜਸਬੀਰ ਨੇ। ਉਹ ਆਪਣੀ ਸਵਾਰੀ ਉਤੇ ਰਿਚਮੰਡ ਹਿਲ ਕੁਈਨਜ਼ ਸੰਤ ਬਲਵਿੰਦਰ ਸਿੰਘ ਘਰ ਲੈ ਗਿਆ। ਸੱਚੇ ਪਾਤਸ਼ਾਹ ਜੀ ਨੂੰ ਸਾਡੀ ਪਹੁੰਚ ਬਾਰੇ ਅਰਜ਼ ਕਰ ਦਿਤੀ ਗਈ।

ਟੈਲੀਫੋਨ ਤੇ ਹੁਕਮ ਹੋਇਆ ਹੁਣੇ ਵਾਰਡਰਫ ਅਸਟੋਰੀਆ ਹੋਟਲ ਪੁਜੋ। ਸ੍ਰੀ ਸਤਿਗੁਰੂ ਜੀ ਸ਼ਾਮਲ ਡੈਲੀਗੇਟਾਂ ਨੂੰ ਦਰਸ਼ਨ ਦੇ ਰਹੇ ਹਨ। ਬਸ ਦਰਸ਼ਨ ਪਰਸ ਕੇ ਹੀ ਸਵਾਦ ਹੋ ਗਏ। ਤਾਰਾ ਸਿੰਘ ਨੂੰ ਇਸ ਕਰਕੇ ਸੱਦਿਆ ਹੈ ਕਿ ਜੋ ਅਸੀਂ ਜਾ ਕੇ ਦੱਸਣਾ ਸੀ, ਆਪ ਵੇਖ ਤੇ ਲਿਖ ਲਵੇ।" ਸੱਚੇ ਪਾਤਸ਼ਾਹ ਜੀ ਵਿਗਸੇ। ਇਸ ਨਾਲ ਆਪਣੀ ਜ਼ੁੰਮੇਵਾਰੀ ਦਾ ਵੀ ਭੁਲੇਖਾ ਨਾ ਰਿਹਾ।

**ਅੱਗੇ ਵਾਰਤਾ ਹੋਰ ਚੱਲੀ**

ਸੱਚੇ ਪਾਤਸ਼ਾਹ ਦੇ ਏਥੋਂ ਤੱਕ ਦੇ ਦੌਰੇ ਦੀ ਰਿਪੋਰਟ ਸੰਤ ਰਛਪਾਲ ਸਿੰਘ ਹਜ਼ੂਰੀ ਸੇਵਕ ਦੀ ਕਲਮ ਤੋਂ ਪਾਠਕ ਪੜ੍ਹ ਰਹੇ ਹਨ ਕਿ ਏਥੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਧਾਨ ਸ੍ਰੀ ਅਸ਼ੋਕ ਸਿੰਘਲ ਨੇ ਜੋੜਾ ਉਤਾਰ ਕੇ ਚਰਨਾਂ ਉਤੇ ਸੀਸ ਰੱਖ ਕੇ ਸ੍ਰੀ ਸਤਿਗੁਰੂ ਜੀ ਪ੍ਰਤੀ ਸਤਿਕਾਰ ਭੇਟ ਕੀਤਾ, ਮੱਥਾ ਟੇਕਿਆ।

ਏਥੇ ਸ੍ਰੀ ਸਤਿਗੁਰੂ ਜੀ ਨਾਲ ਸੇਵਕ ਰਛਪਾਲ ਸਿੰਘ, ਮਨਚੰਦਾ ਜੀ, ਸ੍ਰੀ ਸਿੰਘ ਸਾਹਿਬ ਹਰਭਜਨ ਸਿੰਘ ਖਾਲਸਾ ਯੋਗੀ, ਉਹਨਾਂ ਦੀ ਧਰਮ ਪਤਨੀ ਬੀਬੀ ਡਾ. ਇੰਦਰਜੀਤ ਕੌਰ, ਉਹਨਾਂ ਦੇ ਸਿੱਖ ਸੇਵਕ, ਰਾਸ਼ਟਰੀ ਸਿਖ ਸੰਗਤ ਦੇ ਪ੍ਰਧਾਨ ਚਰਨਜੀਵ ਸਿੰਘ, ਕਨੇਡਾ ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਜਸਬੀਰ ਸਿੰਘ, ਥਾਈਲੈਂਡ ਤੋਂ ਸੇਠ ਗੁਰਦੀਪ ਸਿੰਘ, ਮਸਤਾਨਾ ਰੇਸ਼ਮ ਸਿੰਘ ਕਨੇਡਾ, ਸੂਬਾ ਸਰਬਜੀਤ ਸਿੰਘ, ਗੁਰਚਰਨ ਸਿੰਘ ਨਿਊਯਾਰਕ ਤੋਂ ਬਲਦੇਵ ਸਿੰਘ

ਚਾਵਲਾ (ਸੇਠ ਤਰਲੋਕ ਸਿੰਘ ਦੇ ਲੜਕੇ) ਸੰਤ ਭੁਪਿੰਦਰ ਸਿੰਘ ਭੁਰਜੀ ਆਦਿ ਹਾਜ਼ਰ ਸਨ।

ਪਬੰਧਕਾਂ ਵਲੋਂ ਬੇਨਤੀ ਕਰਨ ਉਤੇ ਸ੍ਰੀ ਸਤਿਗੁਰੂ ਜੀ ਸਟੇਜ ਉਤੇ ਕੇਂਦਰ ਵਿਚ ਬੈਠੇ। ਉਹਨਾਂ ਨਾਲ ਸਰਵ ਸ੍ਰੀ ਅਸ਼ੋਕ ਸਿੰਘਲ, ਸੁਰਿੰਦਰ ਸਿੰਘ ਮਨਚੰਦਾ, ਯੋਗੀ ਜੀ, ਸਵਾਮੀ ਦਇਆਨੰਦ ਸਰਸਵਤੀ ਮਹਾਰਾਜ, ਨਰਿੰਦਪਰ ਮੋਹਨ, ਡਾ. ਜੇ. ਪੀ. ਵਾਸਵਾਨੀ, ਰਾਜਦੂਤ ਕਮਲੇਸ਼ ਸ਼ਰਮਾ, ਐਸ. ਪੀ. ਹਿੰਦੂਜਾ, ਨਰਿੰਦਰ ਮੋਦੀ, ਡਾ. ਭੁਪਿੰਦਰ ਕੁਮਾਰ ਮੋਦੀ, ਮੁਨੀ ਚਿੰਨਾ ਨੰਦ ਸਰਸਵਤੀ, ਐਸ. ਐਨ. ਗੋਇਨਕਾ, ਸਵਾਮੀ ਅਗਨੀਵੇਸ਼, ਬਾਵਾ ਜੈਨ, ਬੀਬੀ ਕਵਿਤਾ ਆਦਿ ਸੋਭਾ ਪਾ ਰਹੇ ਸਨ।' ਇਸ ਸਮੇਂ ਸੰਖ ਪੂਰਿਆ ਗਿਆ।

ਸਿੰਘਲ ਹੁਰਾਂ ਨੂੰ ਇਸ ਗੱਲ ਦੀ ਬੇਪਨਾਹ ਖੁਸ਼ੀ ਸੀ ਕਿ ਵਿਸ਼ਵ ਦੇ ਅਧਿਆਤਮਕ ਰਾਹਨੁਮਾ, ਅਸ਼ੀਰਵਾਦ ਦੇਣ ਤੇ ਅਗਵਾਈ ਦੇਣ ਅਤੇ ਅਮਨ ਲਹਿਰ ਵਿਚ ਨਵੀਂ ਰੂਹ ਫੂਕਣ ਲਈ ਪਧਾਰ ਚੁਕੇ ਹਨ। ਉਹਨਾਂ ਕਿਹਾ ਅਸੀਂ ਤਾਂ ਵਾਲੰਟੀਅਰ ਹਾਂ। ਉਹਨਾਂ ਦੀ ਭਾਵਨਾ ਸ਼ਬਦ-ਘੇਰੇ ਵਿਚ ਨਹੀਂ ਸੀ ਸਮਾ ਰਹੀ।

ਉਸ ਤੋਂ ਬਾਅਦ ਬੜੀਆਂ ਮਧੁਰ ਸੁਰੀਲੀਆਂ ਅਵਾਜ਼ਾਂ ਵਿਚ—

ਗੋਬਿੰਦ ਕੇ ਗੁਣ ਗਾਈਏ।
ਗੁਪਾਲ ਕੇ ਗੁਣ ਗਾਈਏ।

ਗਾਇਨ ਕੀਤਾ ਗਿਆ। ਨਾਲ ਭਾਰਤੀ ਵੇਸ਼ ਭੂਸ਼ਾ ਵਿਚ ਸੁੱਸਜਿਤ ਬੀਬੀਆਂ ਨੇ ਥਾਲਾਂ ਵਿੱਚ ਫੁਲ ਪੱਤਰ, ਦੀਪਕ ਰੱਖ ਕੇ ਜੋਤਾਂ ਜਗਾ ਕੇ ਸਾਰੇ ਗੁਰੂ ਜਨਾਂ ਦੀ ਆਰਤੀ ਉਤਾਰੀ। ਉਹ ਇਸ ਹਾਲ ਵਿਚ ਦੂਰ ਨੇੜੇ ਥਾਂ ਪਰ ਥਾਂ ਭਗਤੀ ਭਾਵਨਾ ਨਾਲ ਖੜੀਆਂ ਸ਼ਰਧਾ ਭਾਵਨਾ ਦਾ ਮਾਹੌਲ ਸਿਰਜ ਰਹੀਆਂ ਸਨ।

ਕਵਿਤਾ ਸ਼ਾਹ ਨੇ ਬੜੇ ਸੀਮਤ ਸ਼ਬਦਾਂ ਵਿਚ ਸਭ ਨੂੰ ਜੀ ਆਇਆ ਨੂੰ ਕਿਹਾ। ਜ਼ਿੰਦਗੀ ਦੇ ਵਸੀਹ ਅਧਿਆਤਮਿਕ ਤਜਰਬੇ ਵਾਲੇ, ਤਪੱਸਿਆ ਕਰਨ ਕਰਾਉਣ ਵਾਲੇ, ਬਜ਼ੁਰਗ ਅਧਿਆਤਮਕ ਵਿਸ਼ੇਸ਼ਣਾਂ ਨਾਲ ਸ੍ਰੀ ਸਤਿਗੁਰੂ ਜੀ ਨੂੰ ਪਵਿੱਤਰ ਅਸ਼ੀਰਵਾਦ ਦੇਣ ਲਈ ਬੇਨਤੀ ਕੀਤੀ ਗਈ। ਆਪ ਜੀ ਨੇ ਨਿਮਰਤਾ ਸਹਿਤ ਕਿਹਾ, "ਮੈਂ ਅਪਨੀ ਬਾਤ ਸ਼ੁਰੂ ਕਰਨੇ ਸੇ ਪਹਿਲੇ ਸਭ ਗੁਰੂਓਂ ਕੋ ਨਮਸਕਾਰ ਕਰਤਾ ਹੂੰ। ਮੁਝੇ ਯਹ ਦੇਖ ਕਰ ਖੁਸ਼ੀ ਹੋਤੀ ਹੈ ਕਿ ਭਾਰਤ ਕੀ ਵਿਚਾਰਧਾਰਾ ਦੂਸਰੇ ਦੇਸੋਂ ਮੇਂ ਫੈਲ ਰਹੀ ਹੈ। ਲੋਗ ਸ਼ਾਕਾਹਾਰ ਕੋ ਅਪਨਾ ਰਹੇ ਹੈਂ। ਏਕ ਬਾਰ ਏਕ ਹਵਾਈ ਯਾਤਰਾ ਸਮਯ ਏਕ ਗੋਰੇ ਨੇ ਹਮੇਂ ਬਤਾਇਆ ਕਿ ਵੋਹ ਸ਼ਾਕਾਹਾਰੀ ਹੈ। ਵੋਹ ਸਮਝਤਾ ਹੈ ਕਿ ਭਗਵਾਨ ਕੋ ਮਿਲਨੇ ਕਾ ਏਕ ਮਾਤਰ ਰਾਸਤਾ ਸ਼ਾਕਾਹਾਰੀ ਹੋਣਾ ਹੈ, ਵੇਜੀਟੇਰੀਅਨ ਹੋਣਾ। ਲੇਕਿਨ ਖੇਦ ਹੈ ਕਿ ਹਮ ਸ਼ਾਕਾਹਾਰ ਤਿਆਗ ਰਹੇ ਹੈਂ।"

ਆਪ ਜੀ ਨੇ ਸੰਸਾਰ ਅਮਨ ਲਈ ਜੀਵ ਹੱਤਿਆ ਬੰਦ ਹੋਣਾ ਜ਼ਰੂਰੀ ਦਸਿਆ।

ਆਪ ਜੀ ਨੇ ਜਦ ਐਲਾਨ ਕੀਤਾ ਕਿ ਅਗਲਾ ਸਿਖਰ ਸੰਮੇਲਨ ਨਾਮਧਾਰੀ ਸਿਖਾਂ ਵਲੋਂ ਹੋਵੇਗਾ ਤਾਂ ਹਾਲ ਤਾੜੀਆਂ ਦੀ ਗੜਗੜਾਹਟ ਨਾਲ ਗੂੰਜ ਉਠਿਆ। ਸ੍ਰੀ ਬਾਵਾ ਜੈਨ ਨੇ ਜਦ ਇਸ ਦਾ ਅੰਗਰੇਜ਼ੀ ਅਨੁਵਾਦ ਕਰਕੇ ਸੁਣਾਇਆ ਕਿ ਸ੍ਰੀ ਸਤਿਗੁਰੂ ਜੀ ਅਗਲੇ ਸਿਖਰ ਸੰਮੇਲਨ ਦਾ ਸਾਰਾ ਉੱਤਰਦਾਇਤਵ ਸੰਭਾਲਦੇ ਹਨ ਤਾਂ ਇਕ ਵਾਰ ਫਿਰ ਤਾੜੀਆਂ ਦੀ ਆਵਾਜ਼ ਹੋਰ ਉੱਚੀ ਹੋਈ।

ਉਹਨਾਂ ਕਿਹਾ ਕਿ ੧੧੦ ਸਾਲ ਪਹਿਲਾਂ ਸਵਾਮੀ ਵਿਵੇਕਾ ਨੰਦ ਜੀ ਅਮਰੀਕਾ ਆਏ ਤੇ ਆਪਣੇ ਵਿਚਾਰਾਂ ਨਾਲ ਭਾਰਤ ਦਾ ਮਾਣ ਵਧਾਇਆ। ਸੰਯੁਕਤ ਰਾਸ਼ਟਰ ਸੰਗਠਨ (ਯੂ. ਐਨ. ਓ) ਤੋਂ ਵਿਸ਼ਵ ਅਮਨ ਦਾ ਪ੍ਰੋਗਰਾਮ ਅਰੰਭ ਕਰਨਾ ਮੇਰੇ ਗੁਰੂ ਦੇਵ ਅਚਾਰੀਆ ਸ੍ਰੀ ਸੁਸ਼ੀਲ ਮੁਨੀ ਜੀ ਦਾ ਸੁਪਨਾ ਸੀ। ਉਹ ਇਸ ਬਾਰੇ ਸਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਅਤੇ ਹੋਰ ਧਾਰਮਿਕ ਆਗੂਆਂ ਨਾਲ ਬੈਠ ਕੇ ਗਿਆਨ ਚਰਚਾ ਕਰਦੇ ਰਹਿੰਦੇ ਸਨ ਕਿ ਇਕ ਇਤਿਹਾਸ ਸਿਰਜਿਆ ਜਾਏ। ਕਲ੍ਹ ਤੋਂ ਯੂ. ਐਨ. ਓ. ਵਿਚ ਇਹ ਸਿਖਰ ਸੰਮੇਲਨ ਸ਼ੁਰੂ ਹੋ ਰਿਹਾ ਹੈ। ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸਿਖਰ ਸੰਮੇਲਨ ਕਰਦਿਆਂ ਮੈਨੂੰ ਇੰਜ ਖੁਸ਼ੀ ਭਰਿਆ ਅਹਿਸਾਸ ਹੋ ਰਿਹਾ ਹੈ ਜਿਵੇਂ ਮੈਂ ਅਚਾਰੀਆ ਸੁਸ਼ੀਲ ਮੁਨੀ ਦੀ ਹਜ਼ੂਰੀ ਵਿਚ ਹੀ ਇਹ ਸਿਖਰ ਸੰਮੇਲਨ ਕਰ ਰਿਹਾ ਹੋਵਾਂ, ਤੇ ਉਹਨਾਂ ਦਾ ਚਿਤਰਿਆ ਇਤਿਹਾਸ ਸਿਰਜਿਆ ਜਾ ਰਿਹਾ ਹੋਵੇ।"

ਉਹਨਾਂ ਹੋਰ ਕਿਹਾ ਰਾਜਨੀਤੀ ਵਿਚ ਸੁਪਰ ਪਾਵਰ ਭਾਵੇਂ ਯੂ. ਐਸ. ਏ. ਹੈ ਪਰ ਧਰਮ ਵਿਚ ਭਾਰਤ ਹੈ। ਮੋਦੀ ਹੁਰਾਂ ਉਹਨਾਂ ਨਾਲ ਭਾਰਤ ਤੋਂ ੩੦੦ ਡੈਲੀਗੇਟ ਆਉਣ ਦੀ ਜਾਣਕਾਰੀ ਦਿਤੀ। ਜਪਾਨ ਦੇ ਸ਼ਹਿਜ਼ਾਦੇ ਨੋਗੀਹਿਕੋ ਨਸ਼ੀਮੋਤੋ ਨੇ ਕਿਹਾ ਅਸੀਂ ਪੁਰਾਣੀ ਨਾਲੰਦਾ ਯੂਨੀਵਰਸਿਟੀ, ਬਿਹਾਰ ਵਿਚ ਦੁਬਾਰਾ ਸੁਰਜੀਤ ਕਰਾਂਗੇ ਜਿਥੇ ਹਿੰਦੂ, ਬੁਧ, ਇਸਾਈ, ਮੁਸਲਮ ਧਰਮਾਂ ਦਾ ਅਧਿਐਨ ਹੋਵੇਗਾ।'

ਦਾਦਾ ਜੇ. ਪੀ. ਵਾਸਵਾਨੀ ਹੁਰਾਂ ਦਾ ਕਹਿਣਾ ਸੀ ਏਕਤਾ, ਪਿਆਰ ਤੇ ਸੇਵਾ ਕਰਕੇ ਅਗੇ ਵਧੋ। ਆਸ਼ਾ ਰਖੋ, ਕੁਰਬਾਨੀ ਦਿਓ। ਅਸੀਂ ਸਭ ਇਕ ਹਾਂ ਕਿਉਂਕਿ ਏਕਤਾ ਬਿਨਾ ਭਾਰਤ ਕਿੱਥੇ ? ਸੰਸਾਰ ਨੂੰ ਭਾਰਤ ਦੀ ਲੋੜ ਹੈ ਤੇ ਭਾਰਤ ਨੂੰ ਏਕਤਾ ਦੀ, ਧਰਮ ਗੱਲਾਂ ਘਟ ਕਰੇ ਤੇ ਅਮਲ ਵੱਧ। ਯੋਗੀ ਜੀ ਨੂੰ ਅਮਰੀਕਾ ਵਿਚ ਭਾਰਤੀ ਧਰਮ ਪੜ੍ਹਾਉਣ (ਸਿੱਖ ਸਜਾਉਣ) ਦਾ ਮਾਣ ਦਿਤਾ ਗਿਆ। ਪਰ ਉਹਨਾਂ ਕਿਹਾ ਕਿ ਪੱਛਮ ਨੂੰ ਵਿੰਨ੍ਹਣ ਵਾਲੀ ਗਲ ਨਾ ਕੀਤੀ ਜਾਏ।

ਸਮੱਸਿਆਵਾਂ ਦਾ ਹਲ ਅਧਿਆਤਮਿਕ ਤਾਕਤਾਂ ਦਾ ਮਿਆਰੀ ਕਰਨ ਹੈ। ਸ੍ਰੀ ਸਤਿਗੁਰੂ ਜੀ ਦਾ ਸ਼ਾਕਾਹਾਰ ਦਾ ਰਾਹ ਅਮਨ ਦਾ ਰਿਹਾ ਹੈ। ਬੰਦਾ ਸਾਰੀਆਂ ਜੂਨਾਂ ਦਾ ਸਰਦਾਰ ਹੈ ਉਹ ਦੂਜਿਆਂ ਨੂੰ ਆਪਣੇ ਸੁਆਦ, ਸੁਆਰਥ ਲਈ ਕਿਉਂ ਮਾਰੇ। ਸ੍ਰੀ ਸਤਿਗੁਰੂ ਜੀ ਰੂਹਾਨੀ ਆਗੂ ਹਨ। ਸੰਮੇਲਨ ਵਿਚ ਹਰ ਸੁਆਮੀ, ਆਚਾਰੀਆ, ਗੁਰੂ ਦਾ ਟੈਸਟ ਹੈ ਕਿ ਸ਼ਾਕਾਹਾਰ ਦਾ ਰਾਹ ਕਿਵੇਂ ਅਪਨਾਇਆ ਜਾਏ ? ਭਾਰਤੀ, ਸਭਿਆਚਾਰ ਕਿਵੇਂ ਫੈਲਾਇਆ ਜਾਏ ? ਅਸੀਂ ਸਾਰੇ ਧਰਮਾਂ ਨੂੰ ਉਤਸ਼ਾਹਿਤ ਕਰੀਏ ਸਭ ਪ੍ਰਭੂ ਨੂੰ ਮਿਲਣ ਦਾ ਰਾਹ ਦੱਸਦੇ ਹਨ।

ਮੁਨੀ ਜੀ ਨੇ ਕਿਹਾ, "ਇਹ ਅਸਲੀ ਕੁੰਭ ਦਾ ਮੇਲਾ ਹੈ। ਇਕ ਧਰਮ ਦੇ ਆਗੂਆਂ ਦਾ ਨਹੀਂ, ਕਈ ਧਰਮਾਂ ਦੇ ਆਗੂਆਂ ਦਾ। ਅਸੀਂ ਸਦਭਾਵਨਾ ਤੇ ਭਾਈਚਾਰੇ ਦੇ ਪੁਲ ਬੰਨ੍ਹੀਏ।"

ਸਤਨਰਾਇਣ ਗੋਇਨਕਾ ਹੁਰਾਂ ਇਸ ਵਿਚ ਭਾਰਤ ਦੀ ਸਤਰੰਗੀ ਸੋਭਾ ਦੇ ਦਰਸ਼ਨ ਕੀਤੇ। ਉਹਨਾਂ ਕਿਹਾ ਕਿ ਕੋਈ ਐਸਾ ਕੰਮ ਨਾ ਕਰੀਏ ਜਿਸ ਨਾਲ ਦੂਜੇ ਪ੍ਰਾਣੀਆਂ ਦੀ ਹਿੰਸਾ ਹੋਵੇ। ਪ੍ਰਭੂ ਸਭ ਲਈ ਹੈ।

ਮੋਹਨ ਲਾਲ ਮਿਤਲ ਨੇ ਸਭ ਦਾ ਧੰਨਵਾਦ ਕਰਦਿਆਂ ਕਿਹਾ ਕਿ ਸਿਖਰ ਸੰਮੇਲਨ ਦਾ ਮੰਤਵ ਏਕਤਾ ਦੀ ਪ੍ਰਾਪਤੀ ਲਈ ਏਕਤਾ ਦੀ ਸਿਖਿਆ ਦੇਣਾ ਹੈ।

ਇਸ ਸਮੇਂ ਦਾ ਭੋਜਨ ਸ਼ਾਕਾਹਾਰੀ ਸੀ। ਪਤਾ ਲੱਗਾ ਕਿ ਆਉਣ ਵਾਲੇ ਦਿਨਾਂ ਦਾ ਵੀ ਐਸਾ ਹੀ ਹੋਏਗਾ। ਸਾਧੂ ਸੰਤ ਜਮੀਨ ਉਤੇ ਛਕਣ ਲਈ ਬੈਠੇ ਤੇ ਹੋਰ ਇਛਾ ਅਨੁਸਾਰ ਮੇਜਾਂ ਕੁਰਸੀਆਂ ਉਤੇ। ਰਛਪਾਲ ਸਿੰਘ ਹਜ਼ੂਰੀ ਸੇਵਕ ਆਪਣੇ ਕੈਮਰੇ ਵਿਚ ਹਰ ਜ਼ਰੂਰੀ ਪਲ ਸੰਭਾਲਣ ਲਈ ਤਤਪਰ ਰਿਹਾ। ਸਮਾਗਮ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਯੋਗੀ ਜੀ ਦੇ ਭਾਸ਼ਣ ਦੀ ਪ੍ਰਸੰਸਾ ਕੀਤੀ।

**੨੮ ਅਗਸਤ** ਧਾਰਮਿਕ ਅਤੇ ਅਧਿਆਤਮਿਕ ਰਹਿਨੁਮਾਵਾਂ ਦੇ ਦਹਿਸਦੀ ਵਿਸ਼ਵ ਅਮਨ ਸਿਖਰ ਸੰਮੇਲਨ ਦਾ ਪਹਿਲਾ ਦਿਨ ਸੀ। ਸੰਤ ਬਲਵਿੰਦਰ ਸਿੰਘ ਤੇ ਸੰਤ ਰਣਧੀਰ ਸਿੰਘ ਧੀਰਾ ਨੇ ਵਾਰ ਲਾਈ। ਸ੍ਰੀ ਸਤਿਗੁਰੂ ਜੀ ਨੇ ਵਾਰ ਵਿਚ ਦਰਸ਼ਨ ਦਿਤੇ ਤਾਂ "ਗੁਰ ਥਾਪੀ ਦਿਤੀ ਕੰਡ ਜੀਓ"। ਸਾਧ ਸੰਗਤ ਨੇ ਆਪ ਜੀ ਦੇ ਦਰਸ਼ਨ ਕਰਨ ਦੇ ਨਾਲ ਨਾਮ ਸਿਮਰਨ ਕੀਤਾ। ਅਰਦਾਸ ਬਾਅਦ ਚੱਲਣ ਲਗੇ ਤਾਂ ਆਪ ਜੀ ਨੇ ਅਵਤਾਰ ਸਿੰਘ ਨੂੰ ਦਸਤਾਰ ਸਜਾਈ। ਪੁੱਛਣ ਤੇ ਪਤਾ ਲੱਗਾ ਕਿ ਇਹ ਮਾਤਾ ਚੰਦ ਕੌਰ ਜੀ ਦਾ ਭਣੇਵਾਂ ਹੈ। ਇਸ ਦੇ ਪਿਤਾ ਸੰਤ ਮਹਿੰਦਰ ਸਿੰਘ ਭੰਮੀ ਘੁਰੀਆ ੭ ਅਗਸਤ ਨੂੰ ਜਗਜੀਤ ਨਗਰ (ਹਰਿਆਣੇ) ਚੜ੍ਹਾਈ ਕਰ ਗਏ ਸਨ। ਉਹਨਾਂ ਦਾ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ੨੧ ਅਗਸਤ ਨੂੰ ਪਾਇਆ ਗਿਆ। ਅਵਤਾਰ ਸਿੰਘ ਵੱਡਾ ਲੜਕਾ ਸੀ। ਇਹ ਅਮਰੀਕਾ ਸੀ, ਸੋ ਭੋਗ ਤੇ ਨਾ ਜਾ ਸਕਿਆ। ਇਸ ਕਰਕੇ, ਇਸ ਨੂੰ ਏਥੇ ਪਰਿਵਾਰਕ ਜ਼ੁੰਮੇਵਾਰੀ ਦੀ ਦਸਤਾਰ ਸਜਾਈ ਗਈ।

ਵਾਰਡਰਫ ਹੋਟਲ ਪੁਜੇ ਤਾਂ ਉਥੇ ਲਾਬੀ ਵਿਚ ਲੰਮੀ ਕਤਾਰ ਲੱਗੀ ਹੋਈ ਸੀ। ਪਤਾ ਲੱਗਾ ਕਿ ਸਭ ਡੈਲੀਗੇਟਾਂ ਅਤੇ ਨਿਰੀਖਿਅਕਾਂ, ਦਰਸ਼ਕਾਂ ਦੇ ਯੂ. ਐਨ. ਓ. ਫੋਟੋ ਪਛਾਣ ਪੱਤਰ ਬੈਜ ਬਣ ਰਹੇ ਹਨ ਤਾਂ ਕਿ ਕੋਈ ਗੈਰ ਜ਼ਰੂਰੀ, ਅਣਸੱਦਿਆ, ਗੈਰ ਜ਼ੁੰਮੇਵਾਰ ਸ਼ੱਕੀ ਵਿਅਕਤੀ ਸੰਮੇਲਨ ਵਿਚ ਹਿੱਸਾ ਨਾ ਲੈ ਸਕੇ ਅਤੇ ਸੁਰਖਿਅਤਾ ਪੱਖੋਂ ਧਿਆਨ ਰਖਿਆ ਜਾ ਸਕੇ। ਹੋਟਲ ਵਿਚ ਉਂਜ ਵੀ ਸੁੱਰਖਿਆ ਦਾ ਪੂਰਾ ਪ੍ਰਬੰਧ ਸੀ ਕਿਉਂਕਿ ਜਦੋਂ ਵੀ ਯੂ. ਐਨ. ਓ. ਵਿਚ ਵੱਖ ਵੱਖ ਦੇਸ਼ਾਂ ਦੇ ਰਾਜ ਪ੍ਰਮੁਖਾਂ ਜਾਂ ਹੋਰ ਰਾਜਨੀਤਕ ਹਸਤੀਆਂ ਦੀਆਂ ਮੀਟਿੰਗਾਂ ਹੁੰਦੀਆਂ ਹਨ, ਇਹ ਉਹਨਾਂ ਹੋਟਲਾਂ ਵਿਚੋਂ ਇੱਕ ਹੈ ਜਿਥੇ ਉਹ ਠਹਿਰਦੇ ਹਨ। ਫਹਿਰਿਸਤ ਵਿੱਚ ਸੰਬੰਧਿਤ ਵਿਅਕਤੀ ਦਾ ਨਾਂ ਵੇਖ ਕੇ ਉਸਨੂੰ ਉਸਦੇ ਨਾਂ ਵਾਲਾ ਕਾਗਜ਼ ਮਿਲਣ ਨਾਲ ਤੁਰੰਤ ਹੀ ਤਸਵੀਰ ਖਿਚ ਕੇ ਫੋਟੋ ਪਛਾਣ ਪੱਤਰ ਬਣਾ ਦਿਤਾ ਜਾਂਦਾ ਸੀ। ਨਾਲ ਹੀ ਦਿਤਾ ਜਾਂਦਾ ਸੀ ਲੋੜੀਂਦੀ ਸਮਗਰੀ ਵਾਲਾ ਫਿਕੇ ਬਦਾਮੀ ਰੰਗ ਦਾ ਬੈਗ। ਇਸ ਬੈਗ ਉਤੇ ਇਸ ਸੰਮੇਲਨ ਦਾ ਵਿਸ਼ੇਸ਼ ਚਿੰਨ-ਯੂ. ਐਨ. ਓ. ਪਛਾਣ ਚਿੰਨ੍ਹ ਦੇ ਦੁਆਲੇ ਬਣੇ ਹੋਏ ਪ੍ਰਮੁਖ ਵਿਸ਼ਵ ਧਰਮਾਂ ਦੇ ੧੨ ਪਛਾਣ ਚਿੰਨ੍ਹ- ਲੱਗਾ ਹੋਇਆ ਸੀ। ਉਹੀ ਹਰ ਪ੍ਰਕਾਸ਼ਨ ਸਮਗਰੀ ਇਤੇ ਵੀ ਸੀ।

ਬੈਗ ਵਿਚਲੀ ਸਮੱਗਰੀ ਵਿਚ ਸੰਮੇਲਨ ਵਿਚ ਹਿਸਾ ਲੈਣ ਸੰਬੰਧੀ ਹਦਾਇਤਾਂ ਲਿਖੀਆਂ ਹੋਈਆਂ ਸਨ

ਪਛਾਣਾਂ ਭਾਵੇਂ ਗੂੜੀਆਂ ਹੋ ਰਹੀਆਂ ਸਨ ਪਰ ਅਜੇ ਸਿਖਰ ਸੰਮੇਲਨ ਦਾ ਵਿਧੀਵਤ ਉਦਘਾਟਨ ਹੋਣਾ ਸੀ ਜੋ ਅੱਜ ਸ਼ਾਮ ਨੂੰ ਠੀਕ ੩-੪੫ ਵਜੇ ਯੂ. ਐਨ. ਜਨਰਲ ਅਸੈਂਬਲੀ ਹਾਲ ਵਿਚ ਸੀ। ਉਥੇ ਲੈ ਜਾਣ ਲਈ ਬੱਸਾਂ ਆ ਗਈਆਂ ਜਿਨ੍ਹਾਂ ਵਿਚ ਬੈਠ ਕੇ ਯੂ. ਐਨ. ਬਿਲਡਿੰਗ ਪਹੁੰਚੇ।

ਕੁਝ ਲੋਕਾਂ ਨੇ ਸਚਮੁੱਚ ਦੇ ਪੰਛੀ ਦੇ ਤਾਜਾਂ ਨਾਲ ਸਿਰ ਢਕਿਆ ਹੋਇਆ ਸੀ। ਉਹਨਾਂ ਬਾਰੇ ਦਸਿਆ ਗਿਆ ਕਿ ਉਹ ਇਸ ਮਨਹਟਨ ਟਾਪੂ ਦੇ ਮੂਲ ਨਿਵਾਸੀ ਹਨ, ਰੈਡ ਇੰਡੀਅਨ (ਲਾਲ ਭਾਰਤੀ) ਗੇਟ ਉਤੇ ਸੁਰੱਖਿਆ ਪਖੋਂ ਲੋੜੀਂਦੀ ਪੁਛ-ਪੜਤਾਲ ਸੀ।

ਹਾਲ ਦੇ ਬਾਹਰ ਇਕ ਥੰਮ੍ਹ ਤੇ ਰਖੇ ਪੱਥਰ ਪਿਸਤੌਲ ਦੀ ਨਾਲੀ ਨੂੰ ਗੰਢ ਮਾਰ ਕੇ ਸੰਦੇਸ਼ ਦਿਤਾ ਜਾ ਰਿਹਾ ਸੀ ਕਿ ਤਸ਼ੱਦਦ ਨੂੰ ਅਲਵਿਦਾ ਕਹੋ ਤੇ ਅਮਨ ਰਖੋ। ਦੂਜੇ ਪਾਸੇ ਸੁਨਹਿਰੀ ਰੰਗ ਦਾ ਵਡਾ ਗੋਲਾ ਤੁੜਿਆ ਪਿਆ ਸੀ। ਜਿਸ ਦੇ ਅੰਦਰ ਦੇ ਦੰਦੇ ਤੇ ਕਾਲਾ ਰੰਗ ਦੱਸ ਰਿਹਾ ਸੀ ਕਿ ਇਸ ਸੋਨ ਸੁਨਹਿਰੀ ਧਰਤੀ ਨੂੰ ਕਾਲੀਆਂ ਕਰਤੂਤਾਂ ਵਾਲੇ, ਕਾਲਾ ਕਰ ਰਹੇ ਹਨ। ਉਹਨਾਂ ਦੀਆਂ ਦੈਂਤੀ ਦਾੜ੍ਹਾਂ ਹੇਠ ਜੋ ਧਰਤੀ

ਵਿਚ ਸਮਾਈ ਸੀਤਾ ਮਾਤਾ ਵੀ ਫਸ ਜਾਏ ਤਾਂ ਬਚ ਨਹੀਂ ਸਕਦੀ। ਉਂਜ ਏਥੇ ਗੁਟਗਗੂੰ ਗੁਟਗਗੂੰ ਕਰਦੇ ਕਬੂਤਰ ਮਸਤ ਸਨ। ਉਹਨਾਂ ਨੂੰ ਕਿਸੇ ਕਿਸੇ ਬਿੱਲੀ ਦਾ ਭੈ ਨਹੀਂ ਸੀ।

ਹਾਲ ਵਿਚ ਸ੍ਰੀ ਸਤਿਗੁਰੂ ਜੀ ਮੂਹਰੀਆਂ ਕਤਾਰਾਂ ਦੇ ਗੁਰੂਆਂ ਅਚਾਰੀਆਂ, ਮੁਨੀਆਂ, ਪਾਦਰੀਆਂ, ਮੁਲਾਂਵਾਂ, ਪ੍ਰੋਹਿਤਾਂ ਅਚਾਰੀਆਂ ਵਿਚ ਸੁਭਾਇਮਾਨ ਸਨ। ਡਾ. ਕਰਨ ਸਿੰਘ ਹੁਰੀ ਆਏ ਤੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਆਪਣੀ ਥਾਂ ਜਾ ਬੈਠੇ। ਸੰਗੀਤ ਤੇ ਡਰੰਮਾਂ ਦੇ ਇਕ ਤਾਲ ਵਿਚ ਵਜਣ ਨਾਲ ਸਭਾ ਸ਼ੁਰੂ ਹੋਈ। ਉਹ ਇੰਜ ਵਜਾਏ ਜਾ ਰਹੇ ਸਨ ਜਿਵੇਂ ਵਾਛੜ ਦਾ ਮੀਂਹ ਪੈ ਰਿਹਾ ਹੋਵੇ।

ਮੰਗਲਾ ਚਰਣ ਵਜੋਂ ਪਹਿਲਾਂ ਸੰਖ ਪੂਰਿਆ ਗਿਆ।

ਮੰਗਲਾਚਰਣ ਦੇ ਸ਼ਬਦ ਭਾਵੇਂ ਅਰਥਾਂ ਦਾ ਸਫਰ ਨਹੀਂ ਸਨ ਤੈਅ ਕਰ ਰਹੇ ਪਰ ਗਾਇਨ ਵਿਚਲੀ ਲੋਚ ਕੰਨਾਂ ਵਿਚ ਰਸ ਘੋਲ ਰਹੀ ਸੀ। ਵਜਾਈ ਗਈ ਬੰਸਰੀ ਵੀ ਸੁਰੀਲੀ ਸੀ। ਸ਼ੇਖ ਅਹਿਮਦ ਤਿਜਾਨੀ ਬੇਨ ਉਮਰ ਦੀ ਦਿਤੀ ਬਾਂਗ ਅਤੇ ਪੜ੍ਹੀਆਂ ਆਇਤਾਂ ਵੀ ਰਸੀਲੀਆਂ ਸਨ। ਮਾਹੌਲ ਖ਼ੁਸ਼ਗਵਾਰ ਸੀ। ਕੁਝ ਬੇਗਾਨਾ ਨਹੀਂ ਸੀ।

ਸਿਖਰ ਸੰਮੇਲਨ ਦੇ ਜਨਰਲ ਸਕਤਰ ਬਾਵਾ ਜੈਨ ਨੇ ਸੁਆਗਤੀ ਭਾਸ਼ਣ ਵਿਚ ਇਸ ਦੇ ਨਿਸ਼ਾਨੇ ਦੱਸੇ, ਅਧਿਆਤਮ ਮੁੱਲਾਂ ਬਾਰੇ ਵਿਚਾਰ ਪੇਸ਼ ਕੀਤੇ ਅਤੇ ਯਕੀਨਨ ਸਭ ਦੇ ਅਸ਼ੀਰਵਾਦਾਂ ਤੇ ਪ੍ਰਾਰਥਨਾਵਾਂ ਦਾ ਅਮਨ ਲਈ ਅਸਰ ਹੋਵੇਗਾ। ਉਹਨਾਂ ਰਲ ਕੇ ਚੱਲਣ ਦਾ ਸੱਦਾ ਦਿਤਾ ਅਤੇ ਯੂ. ਐਨ. ਓ. ਦੇ ਪ੍ਰਧਾਨ ਦਾ ਸੁਨੇਹਾ ਦਸਿਆ, ਜਿਸ ਵਿਚ ਉਸ ਨੇ ਪ੍ਰੋਗਰਾਮ ਦੀ ਪ੍ਰਸੰਸਾ ਕਰਦਿਆਂ ਯੂ. ਐਨ.ਓ. ਅਸੈਂਬਲੀ ਹਾਲ ਵਿਚ ਸਭ ਦਾ ਸੁਆਗਤ ਕੀਤਾ। ਇਹ ਸਹੀ ਸੰਮੇਲਨ ਠੀਕ ਸਮੇਂ ਉਤੇ ਰੱਖਿਆ ਗਿਆ ਹੈ। ਬ੍ਰਹਿਮੰਡੀ ਸਮਝ, ਧਾਰਮਿਕ ਸਹਿਣਸ਼ੀਲਤਾ ਅਮਨ ਅਹਿੰਸਾ ਤੇ ਵਿਕਾਸ ਆਦਿ ਸਾਡੇ ਟੀਚੇ ਹਨ। ਇਹ ਅਧਿਆਤਮਕ ਜਾਗ੍ਰਿਤੀ ਨਾਲ ਹੀ ਸੰਭਵ ਹੈ।

ਸਵਾਮੀ ਨਰਾਇਣ ਦੇ ਸਾਧੂਆਂ ਨੇ ਸ਼ਾਂਤੀ ਮੰਤਰ ਦਾ ਗਾਇਨ ਪ੍ਰਭਾਵਸ਼ਾਲੀ ਢੰਗ ਨਾਲ ਕੀਤਾ। ਥਾਈਲੈਂਡ ਦੇ ਬੋਧੀ ਪਰਮ ਪ੍ਰਮੁਖ ਦੇ ਡਿਪਟੀ ਹਿਜ਼ ਹੋਲੀਨੈਸ ਸੋਮਦਤ ਠਠਾ ਕੁਥਾਖੋਸ਼ਾਦਾਂ, ਇਸਰਾਈਲ ਦੇ, ਯਹੂਦੀ ਆਚਾਰੀਆ (ਰਾਬੀ) ਮੇਰ ਲਊ, ਸੀਰੀਆ ਦੇ ਗ੍ਰਾਂਡ ਮੁਫਤੀ, ਸ਼ੇਖ ਅਹਿਮਦ ਕਫਭਾਰੋ, ਵੈਟਿਕਨ ਦੇ ਫਰਾਂਸਿਸ ਕਾਰਡਿਨਲ ਅਰਿੰਜ, ਅਮਰੀਕਨ ਸਨਾਤਨੀ ਚਰਚ ਦੇ ਕਰੇਕਿਨ, ਜਪਾਨ ਦੀ ਪੂਰਵਜ ਤੇ ਪ੍ਰਾਕ੍ਰਿਤਕ ਮੱਤ ਦੇ ਸ਼ਕਤੀਆਂ ਵਿਚ ਸ਼ਰਧਾ ਰਖਣ ਵਾਲੀ ਸ਼ਿੰਟੋ ਸੰਪਰਦਾ, ਜੈਨ, ਜ਼ਰਤੁਸਤ, ਪਰੰਪਰਾਵਾਦੀ ਅਫਰੀਕੀ ਤੇ ਕੋਰੀਆਈ ਅਧਿਆਤਮਕ ਆਗੂਆਂ ਨੇ ਆਪਣੀ ਆਪਣੀ ਮਰਯਾਦਾ ਅਨੁਸਾਰ ਅਰਦਾਸਾਂ ਕੀਤੀਆਂ। ਚੀਨੀ ਸਾਧੂਆਂ ਦੀ ਕੁਝ ਧੀਮੀ ਸੀ। ਇਹਨਾਂ ਤੋਂ ਬਿਨਾਂ ਤਾਓਵਾਦੀ, ਬਹਾਈ, ਬ੍ਰਹਮ ਕੁਮਾਰੀ, ਮੂਲ ਅਮਰੀਕੀ, ਸਿੱਖ ਪ੍ਰਤੀਨਿਧਾਂ ਨੇ ਵੀ ਪ੍ਰਾਰਥਨਾ ਕੀਤੀ। ਇਸ ਵਿਚ ਸਭ ਇਕਾਗਰ ਚਿੱਤ ਹੋ ਕੇ ਬੈਠੇ ਰਹੇ। ਯੋਗੀ ਜੀ ਨੇ ਕਿਹਾ ਸਾਡੀ ਅਰਦਾਸ ਦੇ ਅੰਤਲੇ ਵਾਕ, ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ 'ਤੇ ਅਮਲ ਹੀ ਅਮਨ ਕਰਾ ਸਕਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਜਾਬੀ ਵਿਚ ਕਿਹਾ, "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜੀਵ ਹੱਤਿਆ ਤੋਂ ਰੋਕਿਆ। ਏਥੋਂ ਤੱਕ ਹੁਕਮ ਸੀ ਕਿ ਸੱਪ, ਚੂਹਾ ਜਾਂ ਜੂੰ ਨੂੰ ਵੀ ਨਹੀਂ ਮਾਰਨਾ। ਦੂਸਰੇ ਦੇ ਹੱਕ ਦੀ ਰਾਖੀ ਕਰਨੀ ਹੈ। ਆਪਣੇ ਹੱਕ ਵਿਚੋਂ ਦਾਨ ਦੇਣਾ ਹੈ। ਆਪ ਜੀ ਨੇ ਮਿਸਾਲਾਂ ਦਿਤੀਆਂ ਕਿ ਨਾਮਧਾਰੀ ਸਿੱਖ, ਆਪਣੇ ਖੇਤ ਵਿਚ ਆਈ, ਦੂਜੇ ਦੀ ਪੈਲੀ ਵਿਚ ਉੱਗੀ ਵੇਲ ਦਾ ਖਰਬੂਜਾ ਵੀ ਉਸ ਨੂੰ ਵਾਪਸ ਕਰ ਦੇਂਦੇ ਹਨ। ਜੇ ਕਿਸੇ ਸੰਤ ਦੀ ਲੜਕੀ ਨੇ ਆਪਣੇ ਚਾਚੇ ਦੇ ਖੇਤ ਵਿਚੋਂ ਤੋੜ ਕੇ ਸਾਗ ਰਿੰਨ੍ਹ ਲਿਆ ਤਾਂ ਸੰਤਾਂ ਨੇ ਰਿੱਧਾ ਸਾਗ ਉਸ ਘਰ ਭਿਜਵਾਇਆ। ਏਨਾ ਧਿਆਨ ਰੱਖਿਆ ਗਿਆ ਦੂਜੇ ਦਾ ਹੱਕ ਨਾ ਮਾਰਨ ਦਾ। ਆਪਣੇ ਹੱਕ ਉਤੇ ਰਹਿਣ ਨਾਲ ਹੀ ਨਹੀਂ ਸਗੋਂ ਆਪਣੇ ਹੱਕ ਵਿਚੋਂ ਦਾਨ ਕਰਨ ਨਾਲ ਅਮਨ ਹੋ ਸਕਦਾ ਹੈ ਤੇ ਸਰਬੱਤ ਦਾ ਭਲਾ ਮੰਗਣ ਨਾਲ।"

ਇਹ ਪਹਿਲੀ ਵਾਰ ਸੀ ਕਿ ਯੂ. ਐਨ. ਓ. ਜਨਰਲ ਅਸੈਂਬਲੀ ਹਾਲ 'ਚ ਪੰਜਾਬੀ ਵਿਚ ਬੋਲਿਆ ਗਿਆ।

ਇਸ ਪਿਛੋਂ ਸ਼ਿਵ ਮਹਿਮਾ ਗਾਇਨ ਕੀਤੀ ਗਈ। ਰਿਵਰ ਸਾਈਡ ਚਰਚ ਨਿਊਯਾਰਕ ਦੇ ਪਾਦਰੀ ਜੇਮਜ਼ ਫੋਰਬਜ਼ ਨੇ ਧਰਮਾਂ ਵਿਚ ਸੰਵਾਦ ਰਚਾਉਣ, ਸ੍ਰੀ ਰਵੀ ਸ਼ੰਕਰ ਨੇ ਬ੍ਰਹਿਮੰਡੀ ਸਮਝ ਵਿਕਸਿਤ ਕਰਨ ਤੇ ਸ੍ਰੀ ਵਾਸਵਾਨੀ ਜੀ ਨੇ ਸ਼ਾਕਾਹਾਰੀ ਬਣਨ ਬਾਰੇ ਭਰਪੂਰ ਚਰਚਾ ਕੀਤੀ।

ਸਿਖਰ ਸੰਮੇਲਨ ਦੀ ਮੀਤ ਪ੍ਰਧਾਨ ਦੇਨਾ ਮਰੀਅਮ ਨੇ ਸਮਾਪਤੀ ਸ਼ਬਦਾਂ ਵਿਚ ਸਭ ਦੇ ਮਿਲ ਬੈਠਣ ਉਤੇ ਖ਼ੁਸ਼ੀ ਪ੍ਰਗਟ ਕੀਤੀ ਤੇ ਧੰਨਵਾਦ ਕੀਤਾ। ਹਾਲ ਵਿਚ ਸਿਖਰ ਸੰਮੇਲਨ ਚੱਲ ਰਿਹਾ ਸੀ ਬਾਹਰ ਦਲਾਈ ਲਾਮਾ ਦੇ ਪੈਰੋਕਾਰ ਪ੍ਰਦਰਸ਼ਨ ਕਰ ਰਹੇ ਸ਼ਨ ਕਿ ਉਹਨਾਂ ਨੂੰ ਕਿਉਂ ਨਹੀਂ ਸਦਿਆ ਗਿਆ ?

ਬਾਹਰ ਆਉਂਦਿਆਂ ਰਾਹ ਵਿਚ ਮਿਲ ਕੇ ਸੀਸ ਨਿਵਾ ਕੇ ਕਈ ਪ੍ਰਤੀਨਿਧ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਦੀ ਪ੍ਰਸੰਸਾ ਕਰ ਰਹੇ ਸਨ। ਇੱਕ ਮਹਾਂਪੁਰਸ਼ ਜਿਨਾਂ ਦਾ ਸਫੈਦ ਦਾਹੜਾ, ਸਫੈਦ ਕੇਸਾਂ ਦਾ ਜੂੜਾ, ਜੂੜੇ ਦੁਆਲੇ ਅਤੇ ਗਲ ਵਿਚ ਰੁਦਰਾਕਸ਼ ਦੀਆਂ ਮਾਲਵਾਂ ਸਨ, ਉਸ ਨੇ ਆ ਕੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਉਹਨਾਂ ਦਾ ਵਿਚਾਰ ਹੈ ਕਿ ਵਿਸ਼ਵ ਸ਼ਾਂਤੀ ਲਈ ਘਰਾਂ ਵਿਚ ਲੜਾਈ ਬੰਦ ਹੋਵੇ। ਸਾਰੇ

ਘਰ ਪਰਵਾਰਾਂ ਵਿਚ ਇਕਸੁਰਤਾ ਜ਼ਰੂਰੀ ਹੈ। ਉਹ ਹਵਾਈ ਟਾਪੂ, ਅਮਰੀਕਾ ਦੇ ਸਤਿਗੁਰੂ ਸ਼ਿਵਾਏ ਸੁਬਰਾਮਨੀਅਮ ਸਵਾਮੀ ਸਨ। ਉਹਨਾਂ ਆਪਣੇ ਵਿਚਾਰ ਅੰਗਰੇਜ਼ੀ ਵਿਚ ਪ੍ਰਗਟਾਏ। ਬਾਹਰ ਆਏ ਤਾਂ ਟੀ.ਵੀ ਵਾਲਿਆਂ ਪੰਜਾਬੀ ਵਿਚ ਪੁਛਿਆ, 'ਸਤਿਗੁਰੂ ਜੀ ਤੁਹਾਨੂੰ ਸੰਮੇਲਨ ਤੋਂ ਕੀ ਮਿਲੇਗਾ ? ਸੱਚੇ ਪਾਤਸ਼ਾਹ ਜੀ ਨੇ ਸਹਿਜੇ ਹੀ ਬਚਨ ਕੀਤਾ, "ਅਸੀਂ ਕੁਝ ਲੈਣ ਨਹੀਂ ਦੇਣ ਆਏ ਹਾਂ। ਅਸੀਂ ਇਹ ਵਿਚਾਰ ਦੇਣਾ ਹੈ ਕਿ ਦੂਜੇ ਦਾ ਹੱਕ ਨਹੀਂ ਮਾਰਨਾ, ਆਪਣੇ ਹੱਕ ਵਿਚੋਂ ਦਾਨ ਕਰਨਾ ਹੈ। ਹਿੰਸਾ ਨਹੀਂ ਕਰਨੀ, ਨਾ ਮਨ ਕਰਕੇ, ਨਾ ਬਚਨ ਕਰਕੇ ਨਾ ਕਰਮ ਕਰਕੇ। ਇਸ ਨਾਲ ਸਾਰੇ ਸੰਸਾਰ ਦਾ ਭਲਾ ਹੋਵੇਗਾ ਤੇ ਅਮਨ ਹੋਵੇਗਾ।"

ਰਾਤ ਨੂੰ ਵਿਸ਼ਵ ਹਿੰਦੂ ਪਰਿਸ਼ਦ ਅਮਰੀਕਾ ਵਲੋਂ ਡੈਲੀਗੇਟਾਂ ਦਾ ਸੁਆਗਤ ਸੰਯੁਕਤ ਰਾਸ਼ਟਰ ਦੇ ਖਾਣ ਕਮਰੇ ਵਿਚ ਕੀਤਾ ਗਿਆ।

**੨੯ ਅਗਸਤ** ਨੂੰ ਵਾਰ ਪਹਿਲੇ ਘਰ ਹਜ਼ੂਰੀ ਰਾਗੀਆਂ ਬਲਵੰਤ ਸਿੰਘ ਹਰਪ੍ਰੀਤ ਸਿੰਘ (ਸੋਨੂੰ) ਤੇ ਹਰਜਿੰਦਰ ਸਿੰਘ ਨੇ ਲਾਈ।

ਅੱਜ ਸਵੇਰ ੫ ਵਜੇ ਤੋਂ ਹੀ ਸਾਰੇ ਰਾਹ ਯੂ. ਐਨ. ਜਨਰਲ ਅਸੈਂਬਲੀ ਹਾਲ ਨੂੰ ਜਾਂਦੇ ਹਨ। ਅਸੀਂ ਵੀ ਹਾਲ ਵਿਚ ਪਹੁੰਚ ਕੇ ਅਗਲੀਆਂ ਸੀਟਾਂ ਉੱਤੇ ਜਾ ਬੈਠੇ। ਸ੍ਰੀ ਸਤਿਗੁਰੂ ਜੀ ਦੇ ਪਧਾਰਨ ਉੱਤੇ ਅਸੀਂ ਪਿਛਲੀਆਂ ਸੀਟਾਂ ਉੱਤੇ ਆ ਗਏ। ਮੰਚ ਦੀ ਸ਼ੋਭਾ ਯੂ. ਐਨ. ਓ ਦੇ ਜਨਰਲ ਸਕੱਤਰ ਕੋਫੀ ਅਨਾਨ, ਸੰਮੇਲਨ ਦੇ ਪ੍ਰਧਾਨ ਟੇਡ ਟਰਨਰ ਤੇ ਜਨਰਲ ਸਕੱਤਰ ਬਾਵਾ ਜੈਨ ਬਣੇ ਸਨ।

ਪ੍ਰੋਗਰਾਮ ਪ੍ਰੰਪਰਾਵਾਦੀ ਢੰਗ ਨਾਲ ਅਫਰੀਕਨ ਡਰੰਮ ਵਜਾਉਣ ਨਾਲ ਆਰੰਭ ਹੋਇਆ। ਉਸ ਨਾਲ ਹੀ ਨਾਚ ਸੀ ਗਿੱਧੇ ਭੰਗੜੇ ਵਾਂਗ। ਪਰ ਇਹ ਢੋਲ ਅਮਨ ਲਈ ਵੱਜੇ ਸਨ, ਯੁਧ ਲਈ ਨਹੀਂ, ਸਗੋਂ ਜੰਗ ਦੇ ਖਿਲਾਫ ਸਨ। ਇਸ ਕਾਰਜ ਨੂੰ ਨਾਈਜੀਰੀਆ ਦੇ ਬਾਬਾ ਓਲਾਤੁਨ ਜੀ ਤੇ ਸਾਥੀਆਂ ਕੀਤਾ। ਡਾ. ਅਬਦੁਲ ਰਹਿਮਾਨ ਬਿਨ ਅਬਦੁਲ ਅਜ਼ੀਜ਼ ਅਲ ਸੁਡਾਇਸ ਇਮਾਮ ਅਤੇ ਮੱਕੇ ਦੀ ਹਰਮ ਤੇ ਖਤੀਬ ਨੇ ਰਹਿਮਤ ਦੇ ਸ਼ਬਦ ਕਹੇ। ਆਇਤਾਂ ਪੜ੍ਹੀਆਂ ਤੇ ਕਿਹਾ, 'ਜੇ ਅਸੀਂ ਭੁਲੀਏ ਤਾਂ ਵੀ ਤੂੰ ਨਾ ਭੁਲੇਂ, ਸਾਨੂੰ ਮੁਹੱਬਤ ਸਿਖਾ ਰਹਿਮ ਕਰ।'

ਨਿਊਯਾਰਕ ਦੇ ਬਿਸ਼ਪ ਨੇ ਕਿਹਾ, "ਅਸੀਂ ਉਹਨਾਂ ਲਈ ਵੀ ਪ੍ਰਾਰਥਨਾ ਕਰੀਏ ਜਿਹੜੇ ਪ੍ਰਮਾਤਮਾ ਨੂੰ ਨਹੀਂ ਮੰਨਦੇ। ਵਿਸ਼ਵ ਅਮਨ ਸਦਾ ਕਾਇਮ ਰਹੇ।"

ਜੈਨ ਹੁਰਾਂ, ਅਨਾਨ ਜੀ ਨੂੰ ਸੰਬੋਧਨ ਕਰਦਿਆਂ ਕਿਹਾ, "ਏਥੇ ਸੌ ਦੇਸਾਂ ਦੇ ਪ੍ਰਤੀਨਿਧ, ਧਾਰਮਿਕ ਰਹਿਬਰ, ਹਾਲ ਵਿਚ ਇਕੱਠੇ ਹੋਏ ਹਨ। ਪਹਿਲੀ ਵਾਰ ਇਹ ਅਸੈਂਬਲੀ ਹਾਲ ਪਵਿੱਤਰ ਹੋਇਆ ਹੈ। ਅਸੀਂ ਰਾਜਨੀਤਕਾਂ ਦੀ ਉਡੀਕ ਨਹੀਂ ਕਰਨੀ, ਪਿਛਲੀ ਸਦੀ ਦਾ ਖ਼ੂਨੀ ਇਤਿਹਾਸ ਨਹੀਂ ਦੁਹਰਾਉਣਾ, ਅਮਨ ਲਈ ਅਰਦਾਸਾਂ ਕਰਨੀਆਂ ਹਨ। ਗਰੀਬੀ ਨੂੰ ੨੦੨੪ ਈ. ਤਕ ਮੁਕਾਉਣ ਲਈ ਸਾਧਨ ਜੁਟਾਉਣੇ ਹਨ, ਵਾਤਾਵਰਨ ਸ਼ੁਧ ਕਰਨਾ ਹੈ। ਯੂ. ਐਨ. ਨਾਲ ਮਿਲ ਕੇ ਕੰਮ ਕਰਨਾ ਹੈ। ਪਰ ਇੱਕ ਸਿਖਰ ਸੰਮੇਲਨ ਕਰਨ ਅਤੇ ਏਥੇ ਧਾਰਮਿਕ ਮਾਮਲਿਆਂ ਦਾ ਮਹਿਕਮਾ ਬਣਾਨ ਦਾ ਸੁਝਾ ਦਿਤਾ। ਬਾਵਾ ਜੈਨ ਦਾ ਅੰਦਾਜ਼ ਨਾਟਕੀ ਸੀ, ਉਹ ਸਰੋਤਾ ਮੁਖੀ ਵਧੀਆ ਬੁਲਾਰਾ ਸੀ ਜਿਸ ਕਰਕੇ ਕੋਈ ਤਾੜੀਆਂ ਵਜਾਉਣ ਵਿਚ ਕੰਜੂਸੀ ਨਹੀਂ ਸੀ ਵਰਤ ਰਿਹਾ। ਕੋਫੀ ਅਨਾਨ ਨੇ ਉਦਘਾਟਨੀ ਭਾਸ਼ਣ ਵਿਚ ਸਭ ਦਾ ਇਸ ਥਾਂ ਪਹੁੰਚਣ ਲਈ ਧੰਨਵਾਦ ਕੀਤਾ ਤੇ ਅਰਦਾਸ ਕੀਤੀ ਕਿ ਧਰਮ, ਸਰੀਰਕ ਤੇ ਮਾਨਸਿਕ ਸ਼ਕਤੀ ਦੇਵੇ। ਧਾਰਮਿਕ ਪੁਰਬ ਮਨਾਉਣ ਦੀ ਸਭ ਨੂੰ ਆਜ਼ਾਦੀ ਹੋਵੇ, ਅਸਹਿਣਸ਼ੀਲਤਾ ਲਈ ਕੋਈ ਥਾਂ ਨਾ ਰਹੇ, ਔਰਤਾਂ, ਘਟ ਗਿਣਤੀ ਨਾਲ ਭੇਦਭਾਵ ਧਾਰਮਿਕ ਆਗੂ ਦੂਰ ਕਰਨ, ਧਰਮਾਂ ਦਾ ਆਪਸੀ ਸੰਵਾਦ ਹੋਵੇ, ਵਿਸ਼ਵ ਅਮਨ ਹੋਵੇ।

ਡਾਕਟਰ ਕਰਨ ਸਿੰਘ ਦੀ ਪ੍ਰਧਾਨਗੀ ਹੇਠ 'ਸੰਵਾਦ ਦੀ ਜ਼ਰੂਰਤ' ਸ਼ੈਸ਼ਨ ਹੋਇਆ। ਇਸ ਵਿਚ ਚਰਚਾ ਹੋਈ ਕਿ ਧਰਮ ਤਾਂ ਹੈ ਜੇ ਅਮਨ ਪੈਦਾ ਕਰੇ, ਧਰਮ ਕੋਲ ਵਿਸ਼ਵਾਸ ਹੈ ਤਕਨੀਕੀ ਹੱਲ ਨਹੀਂ, ਧਰਮ ਨੂੰ ਦੋਸ਼ ਨਾ ਦਿਓ ਇਸ ਦੀ ਕੁਵਰਤੋਂ ਛਡੋ, ਗਰੀਬੀ ਹਟੇ ਕਿਉਂਕਿ ਭੁੱਖਾ ਬੰਦਾ ਗੁਸੈਲ ਹੁੰਦਾ ਹੈ। ਕੁਝ ਲੋਕ ਸਾਧਨਾਂ ਤੇ ਕਬਜ਼ਾ ਕਰਕੇ ਐਸ਼ ਕਰਨ ਇਸ ਵਿਰੁਧ ਸਰਕਾਰਾਂ ਤੇ ਦਬਾਅ ਵਧੇ। ਇਸ ਲਈ ਪ੍ਰਭੂ ਸਾਨੂੰ ਗਿਆਨ ਤੇ ਬਲ ਬਖ਼ਸ਼ੇ ਇਸ ਵਿਚ ਹਿਸਾ ਲੈਣ ਵਾਲੇ ਇਸਾਈ, ਇਸਲਾਮ, ਪਾਰਸੀ, ਸ਼ਿੰਟੋ, ਬੁਧ ਜੈਨ, ਹਿੰਦੂ ਧਰਮਾਂ ਦੇ ਪ੍ਰਤੀਨਿਧ ਆਗੂ ਸਨ। ਡਾ. ਟੇਡ ਟਰਨਰ ਨੇ ਆਪਣੇ ਕੁੰਜੀਗਤ ਭਾਸ਼ਣ ਵਿਚ ਕਿਹਾ, ਏਥੇ ਇਕੋ ਹੀ ਜਾਤ ਹੈ ਮਨੁਖਤਾ ਦੀ ਜਾਤ ਅਸੀਂ ਸਾਰੇ ਉਸ ਵਿਚ ਆ ਜਾਂਦੇ ਹਾਂ।

ਅਖੀਰ ਵਿਚ ਵਧ ਸਮਾਂ ਲੱਗਣ ਨਾਲ ਕੁਝ ਸੂਚਨਾਵਾਂ ਸੁਣ ਕੇ ਜਦ ਸਭ ਉਠਣ ਲਗੇ ਤਾਂ ਡਾ. ਕਰਨ ਸਿੰਘ ਨੇ ਪ੍ਰਧਾਨਗੀ ਭਾਸ਼ਣ ਦਿਤਾ ਜੋ ਕਸ਼ਮੀਰ ਦੇ ਮਸਲੇ ਵਿਚ ਕਈਆਂ ਨੂੰ ਹਿੰਦੂਆਂ ਦੇ ਹੱਕ ਵਿਚ ਨਾ ਲੱਗਾ।

ਦੂਜੇ ਸੈਸ਼ਨ ਵਿਚ ਵਖ ਵਖ ਧਰਮਾਂ ਦੇ ਰਹਿਬਰਾਂ ਨੇ ਕਸ਼ਮਕਸ਼ ਨੂੰ ਪਲਟਾਉਣ ਲਈ ਧਰਮ ਦੇ ਕਰਤਵ ਬਾਰੇ ਚਰਚਾ ਕੀਤੀ। ਇਸ ਵਿਚ ਕਿਹਾ ਕਿ ਧਰਮ ਦਾ ਕਰਤਵ ਕਸ਼ਮਕਸ਼ ਨੂੰ ਪਲਟਾਉਣ ਲਈ ਦਖ਼ਲ ਦੇਣਾ ਹੈ।

ਪਿਛਲੇ ਪਹਿਰ ਇੰਦੂ ਜੈਨ ਦੀ ਪ੍ਰਧਾਨਗੀ ਹੇਠ ਇਕ ਸੈਸ਼ਨ ਵਿਚ ਬੀਬੀਆਂ ਨੇ ਪ੍ਰਮੁਖ ਹਿੱਸਾ ਪਾਇਆ। ਉਹਨਾਂ ਵਿਚ ਮਹਾਤਮਾ ਗਾਂਧੀ ਦੀ ਪੋਤਰੀ, ਦਖਣੀ ਅਫਰੀਕਾ

ਕਾਂਗਰਸ ਦੀ ਮੈਂਬਰ ਇਲਾ ਗਾਂਧੀ ਵੀ ਸੀ। ਇਸ ਵਿਚ ਵਿਸ਼ਵ ਅਮਨ ਬਾਰੇ ਸਾਰਥਕ ਚਰਚਾ ਸੀ। ਉਹਨਾਂ ਕਿਹਾ, 'ਅਮਨ ਲਈ ਸਾਨੂੰ ਇਸਤਰੀਆਂ ਨੂੰ ਅਗੇ ਵਧਣਾ ਚਾਹੀਦਾ ਹੈ।' ਅਗਲੇ ਸੈਸ਼ਨ, ਖਿਮਾ ਸ਼ੀਲਤਾ ਤੇ ਇਕਸੁਰਤਾ ਅੱਤ ਦੀ ਗ਼ਰੀਬੀ ਤੇ ਵਾਤਾਵਰਨ ਦੇ ਨਿਘਾਰ ਨੂੰ ਖ਼ਤਮ ਕਰਨਾ ਆਦਿ ਸਨ ਜਿਨ੍ਹਾਂ ਵਿਚ ਹਰ ਧਰਮ ਦੇ ਪ੍ਰਤੀਨਿਧਾਂ ਨੇ ਆਪਣੇ ਵਿਚਾਰ ਪੇਸ਼ ਕੀਤੇ। ਚਰਚਾਵਾਂ ਦਾ ਨਿਚੋੜ ਸੀ ਰਲ ਕੇ ਚਲੀਏ, ਲੋਕਾਂ ਦੇ ਭਲੇ ਲਈ ਸਮੂਹਿਕ ਜ਼ੁੰਮੇਵਾਰੀ ਲਈਏ, ਸਾਂਝਾਂ ਦੇ ਪੁਲ ਬੰਨੀਏ, ਗਰੀਬੀ ਤੇ ਝਗੜਿਆਂ ਨੂੰ ਜੜੋਂ ਪੁਟੀਏ, ਯੁਧਾਂ ਤੋਂ ਬਚੀਏ, ਹਥਿਆਰਾਂ ਦਾ ਬਜਟ ਘਟੇ। ਵਿਚਾਰ ਪੇਸ਼ ਕੀਤੇ। ਉਹਨਾਂ ਮਾਸਾਹਾਰੀਆਂ ਨੂੰ ਸ਼ਾਕਾਹਾਰੀ ਬਣਨ ਲਈ ਬੜੇ ਤਰੀਕੇ ਨਾਲ ਸਮਝਾਇਆ।

ਸ੍ਰੀ ਸਤਿਗੁਰੂ ਜੀ ਰਾਤੀਂ ਸ੍ਰ. ਸੰਤ ਸਿੰਘ ਛਤਪਾਲ ਦੀ ਬੇਨਤੀ ਪ੍ਰਵਾਨ ਕਰਕੇ, ਉਸਦੇ ਹੋਟਲ ਬੰਬਈ ਪੈਲੇਸ ਚਰਨ ਪਾਉਣ ਗਏ। ਉਥੇ ਸ੍ਰੀ ਸਤਿਗੁਰੂ ਜੀ ਦੇ ਆਸਣ ਗ੍ਰਹਿਣ ਕਰਨ ਨਾਲ ਸਾਰੇ ਪਰਵਾਰ ਨੇ ਮੱਥਾ ਟੇਕਿਆ। ਸੰਤ ਸੁਰਿੰਦਰ ਸਿੰਘ ਮਨਚੰਦਾ ਨੇ ਉਹਨਾਂ ਨੂੰ, ਮਾਸ ਸ਼ਰਾਬ ਛੱਡਣ ਦਾ ਪ੍ਰਣ ਲੈ ਕੇ ਭਜਨ ਦਿਤਾ। ਇਕ ਇਸਾਈ ਸਟੀਵਨ ਨੇ ਵੀ ਜੋੜਾ ਲਾਹ ਕੇ ਮਥਾ ਟੇਕਿਆ।

**੩੦ ਅਗਸਤ**- ਅੰਮ੍ਰਿਤ ਵੇਲੇ ਇਸ਼ਨਾਨ ਪਾਣੀ ਕਰ ਸ੍ਰੀ ਸਤਿਗੁਰੂ ਜੀ ਨਾਲ, ਵਾਰ ਵਿਚ ਰਿਚਮੰਡ ਹਿਲ ਪਹੁੰਚੇ। ਸੰਤ ਬਲਵਿੰਦਰ ਸਿੰਘ ਘਰ ਹੀ ਹਜ਼ੂਰੀ ਰਾਗੀ ਵਾਰ ਦਾ ਕੀਰਤਨ ਕਰ ਰਹੇ ਸਨ। ਅਸੀਂ ਪਹੁੰਚੇ ਤਾਂ ਉਹ ਸ਼ਬਦ ਗਾਇਨ ਕਰ ਰਹੇ ਸਨ, "ਧੀਰਉ ਦੇਖਿ ਤੁਮਾਰੇ ਰੰਗਾ" ਸੱਚ ਹੀ ਅਸੀਂ ਅਮਰੀਕਾ ਵਿੱਚ ਸਤਿਗੁਰੂ ਦੇ ਰੰਗ ਵੇਖ ਰਹੇ ਸਾਂ।

ਵਾਰ ਵਿਚ ਹੀ ਮਹਾਰਾਜਾ ਪਟਿਆਲਾ ਰਾਜ ਘਰਾਣੇ ਦੇ ਬ੍ਰਿਗੇਡੀਅਰ ਬ੍ਰਿਗੇਂਦਰਾ ਸਿੰਘ ਨੇ ਆ ਨਮਸਕਾਰ ਕੀਤੀ। ਉਹ ਤਕਲੀਫ ਕਾਰਨ ਥੱਲੇ ਨਹੀਂ ਸਨ ਬੈਠ ਸਕਦੇ ਸੋ ਉਹਨਾਂ ਨੂੰ ਕੁਰਸੀ ਦਿਤੀ ਗਈ। ਸ਼ਬਦ ਗਾਇਨ ਸਮੇਂ ਉਹਨਾਂ ਦੇ ਚਲਦੇ ਹੱਥ, ਹਿਲਦੇ ਪੈਰ ਤੇ ਸਿਰ ਦਸਦੇ ਸਨ ਉਹ ਰਾਗ ਨੂੰ ਸਮਝਦੇ ਹਨ। ਅਰਦਾਸ ਪਿਛੋਂ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੀ ਸਿਹਤ ਬਾਰੇ ਪੁਛਿਆ ਤਾਂ ਉਹਨਾਂ ਕਿਹਾ, ਪਾਸਾ ਮਾਰਿਆ ਗਿਆ ਸੀ, ਅਜੇ ਵੀ ਰੀੜ ਦੀ ਹੱਡੀ ਵਿਚ ਨੁਕਸ ਹੈ, ਪਰ ਹੁਣ ਮੀਲ ਕੁ ਤੁਰ ਲੈਂਦਾ ਹਾਂ। ਉਂਜ ਤੁਸੀਂ ਸਭ ਜਾਣੀ ਜਾਣ ਹੋ। ਰਾਜੇ ਨੇ ਬਿਲਾਵਲ ਵਿਚ ਕਵਨ ਰੂਪ ਦ੍ਰਿਸਟਿਓ ਬਿਨਸਾਇਓ॥ ਸ਼ਬਦ ਸੁਣਾਇਆ। ਉਹ ਖੁਦ ਸਿਤਾਰ ਦੇ ਵਾਦਕ ਸਨ। ਰਬਾਬੀਆਂ ਨਾਲ ਸਾਂਝ ਰਖਦੇ ਸਨ। ਸੱਚੇ ਪਾਤਸ਼ਾਹ ਨਾਲ ਉਸਤਾਦ ਕਲਾਕਾਰਾਂ, ਨਾਸਰ ਅਹਿਮਦ, ਰਾਜਾ ਸਿੰਘ, ਮਸਤਾਨ ਸਿੰਘ, ਹਰਨਾਮ ਸਿੰਘ, ਕਦਊ ਸਿੰਘ ਅਨਾਇਤ ਜਰਨੈਲ ਅਲੀ ਬਖਸ਼, ਫਤੇ ਅਲੀ ਬਾਰੇ ਗੱਲਾਂ ਬਾਤਾਂ ਹੋਈਆਂ। ਉਸ ਕਿਹਾ ਸਰੰਦੇ ਤੇ ਰਬਾਬ ਦਾ ਪ੍ਰਚਾਰ ਹੋਵੇ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਸਨੂੰ ਸੋਨੂ ਨੇ ਪੌਣੇ ਅਠ ਮਾਤਰਾਂ ਦਾ ਤਾਲ ਵਜਾ ਕੇ ਸੁਣਾਇਆ। ਫਿਰ ਭੈਰਵੀ ਦੀ ਧਮਾਰ ਦਾ ਨਮੂਨਾ- ਆਲੀ ਦੇਖੋ ਭੋਰ ਭਈਂ, ਬ੍ਰਿਜ ਦੀ ਧਮਾਰ ਹੋਲੀ, ਆਦਿ ਸੁਣਾਏ। ਆਪ ਜੀ ਨੇ ਬਚਨ ਕੀਤਾ, 'ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ੨੫੦-੩੦੦ ਗੀਤਾਂ ਸਿੱਖੀਆਂ ਸਨ। ਇਹ ਸੋਨੇ ਤੋਂ ਵੀ ਮਹਿੰਗੀ ਚੀਜ਼ ਹੈ। ਰਾਜਾ ਸਮਝਦਾ ਸੀ ਕਿ ਸ਼ੁਧ ਗੌਂਡ, ਸੂਹੀ ਤੇ ਮਾਝ ਕੇਵਲ ਸੱਚੇ ਪਾਤਸ਼ਾਹ ਕੋਲ ਹੈ ਆਪ ਜੀ ਨੂੰ ਨਸ਼ੇ ਹੀ ਦੋ ਹਨ- ਨਾਮ ਦਾ ਤੇ ਸੰਗੀਤ ਦਾ।

ਮਸਤਾਨਾ ਰੇਸ਼ਮ ਸਿੰਘ ਨਿਰਤਕਾਰੀ ਕਰਦਾ ਆਇਆ, ਰਾਜੇ ਦੇ ਗਲ ਵਿਚ ਮਾਲਾ ਪਾ ਕੇ ਬੜੇ ਅੰਦਾਜ਼ ਨਾਲ ਭਜਨ ਦੇ ਕੇ ਚਲਾ ਗਿਆ।

ਏਥੋਂ ਹੋਟਲ ਪੁਜੇ। ਅੱਜ ਦਾ ਮੁਕੰਮਲ ਸੈਸ਼ਨ ਬਾਲ ਰੂਮ ਵਿਚ ਸੀ। ਇਸ ਦੀ ਪ੍ਰਧਾਨਗੀ ਯੂਨਾਇਟਿਡ ਨੇਸ਼ਨਜ਼ ਯੂਨੀਵਰਸਿਟੀ ਫਾਰ ਪੀਸ ਦੇ ਪ੍ਰਧਾਨ ਮੌਰਿਸ ਸਟਾਂਰਗ ਨੇ ਕੀਤੀ। "ਗਲਬਾਤ ਤੋਂ ਸਰਗਰਮੀ ਵੱਲ" ਨੂੰ ਪਰਮੁਖ ਰਖ ਕੇ ਕਸ਼ਮਕਸ਼ ਦਾ ਪਲਟਾਅ, ਖਿਮਾਸ਼ੀਲਤਾ ਤੇ ਇਕਸੁਰਤਾ, ਗ਼ਰੀਬੀ ਦਾ ਸਮੂਲ ਖ਼ਾਤਮਾ, ਚੌਗਿਰਦੇ ਦੀ ਸੰਭਾਲ ਤੇ ਬਹਾਲੀ, ਇਹਨਾਂ ਬਾਰੇ ਤਿੰਨ [illegible] ਮਹਾਂਪੁਰਖ ਸ਼ਾਮਲ ਹੋਏ। ਬੋਧੀ, ਇਸਲਾਮ, ਇਸਾਈ, ਪਾਰਸੀ, ਹਿੰਦੂ ਧਰਮਾਂ ਅਤੇ ਥਾਈਲੈਂਡ, ਸਾਊਦੀ ਅਰਬ, ਸੰਯੁਕਤ ਰਾਜ ਅਮਰੀਕਾ, ਚਿੱਲੀ, ਭਾਰਤ, ਫਿਲੀਪਾਇਨਜ਼, ਰੂਸ, ਕੀਨੀਆ, ਇਰਾਨ, ਚੀਨ, ਪਿਉਰਿਟੋਰਿਸੋ, ਆਦਿ ਦੇਸ਼ਾਂ ਵਿਚੋਂ ਸਨ। ਇਹਨਾਂ ਹੀ ਵਿਸ਼ਿਆਂ ਨੂੰ ਅਮਲੀ ਨਜ਼ਰੀਏ ਤੋਂ ਵਿਚਾਰਨ ਲਈ, ਵਖ ਵਖ ਦੇਸਾਂ ਦੀ ਸਥਿਤੀ ਨੂੰ ਸੁਧਾਰਨ ਵਿਚ ਹਿਸਾ ਪਾਉਣ ਲਈ ਜਾਂ ਬ੍ਰਹਿਮੰਡੀ ਸੋਚ ਵਿਕਸਿਤ ਕਰਨ ਲਈ ਅਧਿਆਤਮਿਕ ਰਹਿਨੁਮਾਵਾਂ ਨੇ ਚਾਰ ਥਾਵਾਂ ਉਤੇ ਬੈਠ ਕੇ ਚਰਚਾ ਕੀਤੀ। ਇਸ ਵਿਚ ਰੂਸ ਸੈਂਟਰਲ ਏਸ਼ੀਆ, ਮਿਡਲ ਈਸਟ ਨੂੰ ਕੇਂਦਰ ਵਿਚ ਰਖਿਆ ਗਿਆ। ਵਿਚਾਰਵਾਨਾਂ ਦਾ ਦ੍ਰਿਸ਼ਟੀਕੋਣ ਸਿਆਸੀ ਨਹੀਂ, ਧਾਰਮਿਕ ਸੀ।

ਪਿਛਲੇ ਪਹਿਰ ਰੂਸ-ਪੂਰਬੀ ਸਾਇਬੇਰੀਆ ਦੇ ਅਤਲਾਈ ਧਾਰਮਿਕ ਰਹਿਬਰ ਸ੍ਰੀ ਸਤਿਗੁਰੂ ਜੀ ਨਾਲ ਬਚਨ ਬਿਲਾਸ ਕਰਨ ਆਏ। ਉਹਨਾਂ ਨਾਲ ਰੂਸੀ ਤੋਂ ਅੰਗਰੇਜ਼ੀ ਵਿਚ ਤੇ ਉਲਟ ਅਨੁਵਾਦ ਕਰਨ ਲਈ ਨਿਜੀ ਸਹਾਇਕ ਸੀ। ਸ੍ਰੀ ਸਤਿਗੁਰੂ ਜੀ ਸੋਫੇ ਉਤੇ ਸਨ, ਉਹਨਾਂ ਨੂੰ ਨੇੜੇ ਕੁਰਸੀ ਉਤੇ ਬਿਠਾਇਆ ਗਿਆ। ਨਾਮਧਾਰੀ ਇਤਿਹਾਸ, ਇਸਦੇ ਰੂਸ ਨਾਲ ਸੰਬੰਧਾਂ, ਉਥੋਂ ਦੇ ਆਗੂਆਂ ਖ਼ੁਰਸ਼ਚੇਵ ਤੇ ਬਲਗਾਨਿਨ ਦੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਉਣ ਬਾਰੇ ਦੱਸਿਆ ਗਿਆ। ਮੌਸਮਾਂ ਦੀ ਚਰਚਾ ਹੋਈ। ਉਸ ਧਰਮ ਮੁਖੀ ਖੁਸ਼ ਹੋ,

ਹੱਥ ਜੋੜ ਗੱਲਾਂ ਕੀਤੀਆਂ ਤੇ ਦਸਿਆ ਕਿ ਉਹ ਵੀ ਸਾਡੇ ਵਾਂਗ ਆਪਣੇ ਧਾਰਮਿਕ ਰਹਿਬਰ ਦੀ ਉਡੀਕ ਕਰ ਰਹੇ ਹਨ। ਪਰ ਉਹਨਾਂ ਉਹਨਾਂ ਦਾ ਨਾ ਨਹੀਂ ਦੱਸਿਆ। ਸ੍ਰੀ ਸਤਿਗੁਰੂ ਜੀ ਨੇ ਇਛਾ ਪ੍ਰਗਟ ਕੀਤੀ ਕਿ ਖੁਸ਼ੀ ਹੋਵੇ ਜੇ ਹੱਦਾਂ ਚੁਕੀਆਂ ਜਾਣ, ਸੰਸਾਰ ਇਕ ਹੋਵੇ, ਵੰਡ ਨਹੀਂ ਹੋਣੀ ਚਾਹੀਦੀ। ਆਪ ਜੀ ਨੇ ਕੋਈ ਸੇਵਾ ਪੁਛੀ ਤਾਂ ਉਹਨਾਂ ਕਿਹਾ, "ਤੁਸੀਂ ਅਗੇ ਹੀ ਬਹੁਤ ਕਿਰਪਾ ਕੀਤੀ ਹੈ। ਮੇਰੀ ਮਿਲਣ ਦੀ ਖ਼ਾਹਿਸ਼ ਪੂਰੀ ਕੀਤੀ ਹੈ। ਮੇਰੀ ਕਿਸਮਤ ਵਿਚ ਦਰਸ਼ਨ ਸਨ ਸੋ ਤੁਸੀਂ ਦਿਤੇ। ਹੁਣ ਤੁਹਾਡੇ ਦੇਸ਼ ਆ ਕੇ ਫਿਰ ਦਰਸ਼ਨ ਕਰਨ ਦੀ ਰੀਝ ਹੈ।" ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ, "ਤੁਸੀਂ ਜ਼ਰੂਰ ਆਓ, ਸਾਨੂੰ ਵੀ ਦਰਸ਼ਨ ਦਿਓ।"

**ਸਮਾਪਤੀ ਦਿਵਸ ੩੧ ਅਗਸਤ-**

ਅੱਜ ਦੇ ਪ੍ਰੋਗਰਾਮ ਵਾਰਡਰਫ ਅਸਟੋਰੀਆ ਹੋਟਲ ਦੇ ਵਡੇ ਕਮਰਿਆਂ ਵਿਚ ਹੀ ਹੋਏ। ਚਰਚਾ ਦੇ ਵਿਸ਼ੇ ਸਨ : ਸੰਯੁਕਤ ਰਾਸ਼ਟਰਾਂ ਦੇ ਕਾਰਜ ਵਿਚ ਧਾਰਮਿਕ ਰਹਿਨੁਮਾਵਾਂ ਦਾ ਦਾਖਲਾ, ਝਗੜਿਆਂ ਤੋ ਫਿਰ ਸਾਂਝਾਂ ਵੱਲ, ਇਥੋਪੀਆ, ਇਰੀਟਰੀਆ, ਸੂਡਾਨ, ਨਾਈਜੀਰੀਆ, ਦੇਸ਼ਾਂ ਨੂੰ ਧਿਆਨ ਵਿਚ ਰਖਦੇ ਹੋਏ, ਕਸ਼ਮਕਸ਼ ਦਾ ਪਰਤਾਓ ਗ਼ਰੀਬਾਂ ਬਾਰੇ ਰੱਦੇ ਅਮਲ, ਵਾਤਾਵਰਨ-ਧਾਰਮਿਕ ਪਰਪੇਖ ਜਾਰੀ ਰਹਿਣਯੋਗ ਭਵਿਖ ਬਾਰੇ, ਅਧਿਆਤਮਿਕ ਅਤੇ ਕੁਦਰਤੀ ਨੇਮਾਂ ਅਨੁਸਾਰ ਧਰਤੀ ਤੇ ਇਸ ਦੇ ਲੋਕਾਂ ਦੀ ਬਹਾਲੀ।

ਦੁਪਹਿਰ ਦੇ ਖਾਣੇ ਸਮੇਂ ਹਰ ਆਉਣ ਵਾਲੇ ਮਹਾਂਪੁਰਸ਼ ਦਾ ਖਿੜੇ ਮੱਥੇ ਸੁਆਗਤ ਕੀਤਾ ਜਾ ਰਿਹਾ ਸੀ। ਉਹਨਾਂ ਨੂੰ ਯਥਾ ਸਥਾਨ ਬਹਿਣ ਲਈ ਬੇਨਤੀ ਕੀਤੀ ਜਾਂਦੀ ਸੀ। ਬਲਵੰਤ ਸਿੰਘ ਦਾ ਸੰਤਰੂ ਤੇ ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ ਉਹਨਾਂ ਨੂੰ ਰੂਹ ਦੀ ਖ਼ੁਰਾਕ ਮਧੁਰ ਸੰਗੀਤ ਸੁਣਾ ਰਹੇ ਸਨ। ਸਟੇਜ ਉੱਤੇ ਸ੍ਰੀ ਸਤਿਗੁਰੂ ਜੀ ਨਾਲ, ਯੋਗੀ ਜੀ, ਬਾਵਾ ਜੈਨ, ਸੁਆਮੀ ਮਹੇਸ਼ਵਰਾ ਨੰਦ, ਅਸ਼ੋਕ ਸਿੰਘਲ, ਸੰਤ ਸਿੰਘ ਛਤਵਾਲ, ਖ਼ਵਾਜ਼ਾ ਕਾਸਮ ਨਿਜਾਮੀ, ਐਮ, ਐਲ. ਸਿੰਘਵੀ, ਸੁਵਾਮੀ ਵੇਦ ਭਾਰਤੀ, ਬੀ. ਕੇ. ਮੋਦੀ ਆਦਿ ਸੁਭਾਇਮਾਨ ਸਨ। ਸਾਰਿਆਂ ਨੂੰ ਅਮਨ ਦਾ ਯੋਧਾ ਸਤਿਗੁਰੂ ਜਗਜੀਤ ਸਿੰਘ(ਸਤਿਗੁਰੂ ਜੀ ਬਾਰੇ ਸੰਖੇਪ ਕਿਤਾਬਚਾ) ਵੰਡਿਆ ਗਿਆ। ਯੋਗੀ ਜੀ ਨੇ ਸ੍ਰੀ ਸਤਿਗੁਰੂ ਬਾਰੇ ਦੱਸਿਆ ਕਿ ਆਪ ਨੇ ਜੋ ਭਾਰਤ ਵਿਚ ਕੀਤਾ ਹੈ, ਸਾਰੇ ਸੰਸਾਰ ਲਈ ਕੀਤਾ ਹੈ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ ਕਿ ਦੂਜੇ ਦਾ ਹੱਕ ਨਾ ਖਾਓ, ਜੀਵ ਹਤਿਆ ਨਾ ਕਰੋ, ਉਹਨਾਂ ਲਈ ਵੀ ਕਰੋ ਜੋ ਬੇਜ਼ੁਬਾਨ ਹਨ, ਪਸ਼ੂ ਪੰਛੀ। ਆਪ ਜੀ ਨੇ ਨਾਮ ਸਿਮਰਨ ਉਤੇ ਬਲ ਦੇਣ ਲਈ ਕਿਹਾ। ਜੰਗੀ ਹਥਿਆਰਾਂ ਦੇ ਖਾਤਮੇ ਲਈ ਭਜਨ ਬੰਦਗੀ ਤੇ ਪ੍ਰਾਰਥਨਾ ਹੋਵੇ। ਸ਼ਾਂਤੀ ਕੇਵਲ ਧਰਮ ਵਾਲੇ ਹੀ ਦੇ ਸਕਦੇ ਹਨ ਹੋਰ ਕੋਈ ਨਹੀਂ। ਧੀਰ ਸਾਹਿਬ ਖ਼ਵਾਜਾ ਹਸਨ ਸਾਨੀ ਨਿਜਾਮੀ ਨੇ ਸ਼ੁਧ ਪਵਿਤਰ ਖਾਣੇ ਲਈ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕੀਤਾ।

ਖਾਣੇ ਦੇ ਹਾਲ ਅੱਗੇ ਦਰਵਾਜੇ ਉਤੇ ਲਗੇ ਬੋਰਡ ਵਿਚ ਟ੍ਰਸਟ ਵਲੋਂ ਸੱਦਾ ਬੈਨਰ ਲਗਾ ਹੋਇਆ ਸੀ।

ਸਤਿਗੁਰੂ ਸਚੇ ਪਾਤਸ਼ਾਹ ਜੀ ਤੋਂ ਨਿਊਜ਼ ਇੰਡੀਆ ਟੀ. ਵੀ. ਵਾਲਿਆਂ ਸਿਖਰ ਸੰਮੇਲਨ ਬਾਰੇ ਜਾਨਣਾ ਚਾਹਿਆ। ਆਪ ਨੇ ਬਚਨ ਕੀਤਾ, ਅਛੇ ਕਾਮ ਕੇ ਲੀਏ ਹਮ ਲੋਗ ਇਕਠੇ ਹੋਤੇ ਹੈਂ। ਯਹ ਕਾਮ ਸਿਆਸਤ ਨਹੀਂ ਕਰ ਸਕਤੀ।

- ਇਸ ਕਾ ਲਾਭ ?

- ਮਿਲ ਬੈਠਣੇ ਸੇ ਏਕ ਦੂਸਰੇ ਕੇ ਨਜ਼ਦੀਕ ਆਤੇ ਹੈਂ। ਲੜਾਈ ਝਗੜੇ ਬੰਦ ਹੋਤੇ ਹੈਂ। ਯਹ ਗੁਰੂ ਪ੍ਰੰਪਰਾ ਸਤਿਜੁਗ ਸੇ ਚਲੀ ਆ ਰਹੀ ਹੈ। ਹਮ ਇੱਕਠੇ ਹੈਂ ਅਮਨ ਕੈਸੇ ਹੋ ਸਕਤਾ ਹੈ, ਸਬੰਧੀ ਵਿਚਾਰ ਕੀਤਾ ਹੈ। ਆਪ ਨੇ ਨਾਮਧਾਰੀ ਇਤਿਹਾਸ ਬਾਰੇ ਚੰਦ ਸ਼ਬਦਾਂ ਵਿਚ ਦੱਸਿਆ।

- ਆਪ ਕਿਆ ਸ਼ਿਕਸ਼ਾ ਦੇਨਾ ਚਾਹੇਂਗੇ ?

- ਪ੍ਰਭੂ ਦਾ ਸਿਮਰਨ ਕਰੋ। ਕਿਸੀ ਦਾ ਬੁਰਾ ਮੱਤ ਸੋਚੋ।

- ਕਿਆ ਧਾਰਮਿਕ ਵਿਅਕਤੀਓਂ ਕੋ ਰਾਜਨੀਤੀ ਮੇਂ ਆਨਾ ਚਾਹੀਏ।

- ਹਾਂ ਅਗਰ ਧਰਮ ਸਿਆਸਤ ਸੇ ਉਚਾ ਰਹਿ ਸਕੇ, ਨਾ ਕਿ ਸਿਆਸਤ ਧਰਮ ਸੇ ਊਂਚੀ ਹੋ।

ਅੱਜ ਗਹਿਮਾਗਹਿਮੀ ਸੀ ਇਕ ਦੂਜੇ ਨੂੰ ਮਿਲਣ ਦੀ ਕਈਆਂ ਤੋਂ ਪੁਛਣ ਤੇ ਪਤਾ ਲਗਾ ਕਿ ਉਨਕੇ ਸ਼ਿਸ਼ਯ ਹੈ ਵੋ ਉਨ ਕੇ ਪਾਸ ਜਾਏਂਗੇ। ਕਈ ਕਨੇਡਾ ਦੇ ਵੀਜ਼ੇ ਵੀ ਲੁਆ ਕੇ ਆਏ ਸਨ।

ਇਕ ਸਤੰਬਰ ਨੂੰ ਅੰਮ੍ਰਿਤ ਵੇਲੇ ਆਸ ਦੀ ਵਾਰ ਤੋਂ ਬਾਅਦ ਅਸਾਂ ਤਾਂ ਅਧਿਆਤਮਿਕ ਫਿਜ਼ਾ ਵਿਚ ਹੋਟਲ ਖਾਲੀ ਕੀਤਾ ਹੀ। ਅਗਲੇ ਦਿਨ ਸੱਚੇ ਪਾਤਸ਼ਾਹ ਜੀ ਨੇ ਇੰਗਲੈਂਡ ਦੀ ਧਰਤੀ ਨੂੰ ਭਾਗ ਲਾਏ। ਹੋਰ ਅਧਿਆਤਮਿਕ ਰਹਿਨੁਮਾ ਵੀ ਕਰ ਰਹੇ ਸਨ। ਉਥੋਂ ਨਿਕਲਦੇ ਮਹਿਸੂਸ ਕਰ ਰਹੇ ਸਾਂ ਕਿ ਸ਼ਾਇਦ ਇਸ ਪਾਸੇ ਏਨੀ ਵਡੀ ਗਿਣਤੀ ਵਿਚ ਅਧਿਆਤਮਿਕ ਰਹਿਨੁਮਾਵਾਂ ਦਾ ਏਡਾ ਵੱਡਾ ਇਕਠ ਛੇਤੀਂ ਨਾ ਹੋ ਸਕੇ।

ਸਾਰੇ ਸੰਮੇਲਨ ਵਿਚ ਕਈ ਥਾਂਈ ਲੱਗਾ ਕਿ ਅਧਿਆਤਮਿਕ ਪੱਖ ਉਤੇ ਬੌਧਿਕ ਪੱਖ ਭਾਰੂ ਸੀ। ਚਰਚਾ ਵਿਚ ਕੁਝ ਵਿਦਵਾਨ ਧਾਰਮਿਕ ਵਿਅਕਤੀ, ਅਧਿਆਤਮਕ ਆਗੂਆਂ ਨੂੰ, ਕੀ ਕਰਨਾ ਹੈ ਦਸ ਰਹੇ ਸਨ। ਸਮੁਚੇ ਤੌਰ ਉਤੇ ਸਿਖਰ ਸੰਮੇਲਨ ਸਾਰਥਕ ਸੀ। ਇਹ ਧਰਤੀ ਤੇ ਉਸ ਉਤੇ ਉਸਦੇ ਜੀਵਾਂ ਦੀ ਮੰਗਲ ਕਾਮਨਾ ਲਈ ਬਹੁਤ ਵਧੀਆ ਤੇ ਉਚੇਚਾ ਕੀਤਾ ਗਿਆ ਉਦਮ ਸੀ।



ਸ੍ਰੀ ਯੂਤ ਬਰੋਨਟੋਏ ਯਾਂਗ ਬੈਡਯੂਰੋਵ, ਰੂਸ ਦੇ ਟਰਕੀ ਲੋਕਾਂ ਦੇ ਅਲਟਾਕ ਕਾਗਾਨ ਦੇ ਅਧਿਆਤਮਕ ਨੇਤਾ ਸਤਿਗੁਰੂ ਜੀ ਨਾਲ।



ਲੰਡਨ ਦੇ ਆਰਚ ਬਿਸ਼ਪ ਆਫ ਗਰਿਗੋਰਿਓਸ ਅਤੇ ਇਕ ਹੋਰ ਸਾਧੂ ਸਤਿਗੁਰੂ ਜੀ ਦੇ ਸੰਗ ਸਾਥ



ਮਸ਼ਹੂਰ ਦਾਰਸ਼ਨਿਕ ਦਾਦਾ ਜੇ. ਪੀ. ਵਾਸਵਾਨੀ ਸਤਿਗੁਰੂ ਜੀ ਦਾ ਅਭਿਨੰਦਨ ਕਰਦਿਆਂ। ਨਾਲ ਖੜੇ ਹਨ ਮੁਨੀ ਜੀ, ਸਵਾਮੀ ਚਿਦਾਨੰਦਾ ਸਰਸਵਤੀ



ਸਤਿਗੁਰੂ ਜਗਜੀਤ ਸਿੰਘ ਜੀ ਨਾਲਨਿਜ਼ਾਮੁਦੀਨ ਦਿੱਲੀ ਦੇ ਹਜ਼ਰਤ ਪੀਰ ਨਿਜ਼ਾਮੀ ਸਾਹਿਬਸੱਜੇ) ਅਤੇ ਵੈਨਰੇਬਲ ਧਰਮਾ ਮਾਸਟਰ (ਹ) ਸਿੰਗ



ਸਤਿਗੁਰੂ ਜੀ ਵਲੋਂ ਮਿਲੇਨੀਅਮ ਅਮਨ ਸਿਖਰ ਸੰਮੇਲਨ ਤੇ ਆਏ ਸਭ ਧਰਮਾਂ ਵਾਲਿਆਂ ਨੂੰ ਸ਼ਾਮ ਦਾ ਲੰਗਰ ਛਕਾਇਆ ਗਿਆ। ਸਤਿਗੁਰੂ ਜੀ ਨਾਲ ਇਕ ਪਾਸੇ ਬੇਠੈ ਹਨ ਸੁਆਮੀ ਦਇਆਨੰਦ ਸਰਸਵਤੀ ਅਤੇ ਦੂਜੇ ਪਾਸੇ ਸੇਠ ਸੁਰਿੰਦਰ ਸਿੰਘ ਮਨਚੰਦਾ ਅਤੇ ਸੰਮੇਲਨ ਦੇ ਜਨਰਲ ਸਕੱਤਰ ਸ੍ਰੀ ਬਾਵਾ ਜੈਨ



ਐਸਪੀਨੋਲਾ(ਅਮਰੀਕਾ) ਵਿਚ ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਜੀ ਦੇ ਗ੍ਰਹਿ ਵਿਖੇ ਸਤਿਗੁਰੂ ਜੀ ਯੋਗੀ ਜੀ ਨਾਲ



ਯੋਗੀ ਹਰਭਜਨ ਸਿੰਘ ਜੀ ਦੇ ਜਨਮ ਦਿਨ ਸਮਾਰੋਹ ਵਿਚ ਸਤਿਗੁਰੂ ਜੀ, ਸ. ਜਸਬੀਰ ਸਿੰਘ ਆਹਲੂਵਾਲੀਆ, ਵਾਈਸ ਚਾਂਸਲਰ ਪੰਜਾਬੀ ਯੂਨੀਵਰਸਟੀ ਪਟਿਆਲਾ ਨੂੰ ਆਸ਼ੀਰਵਾਦ ਦੇ ਰਹੇ ਹਨ।

ਪ੍ਰਸਿੱਧ ਆਰਕੀਟੈਕਟ ਅਤੇ ਡਾਕਟਰ ਸ: ਗੁਰਚੈਨ ਸਿੰਘ ਫਲੋਰਾ ਨਮਿਤ ਪਾਠ ਦਾ ਭੋਗ ਮਿਤੀ ੮ ਅਗਸਤ, ੨੦੦੦ ਨੂੰ ਬਰਮਿੰਘਮ ਇੰਗਲੈਂਡ ਵਿਖੇ ਪਾਇਆ ਗਿਆ। ਇਸ ਅਵਸਰ ਤੇ ਸਤਿਗੁਰੂ ਜੀ ਨੇ ਵੱਡੇ ਸਪੁੱਤਰ ਸ: ਕੁਲਦੀਪ ਸਿੰਘ ਦੇ ਸਿਰ ਆਪਣੀ ਹੱਥੀਂ ਦਸਤਾਰ ਸਜਾਈ। ਤਸਵੀਰ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠੇ ਹਨ ਸ: ਕੁਲਦੀਪ ਸਿੰਘ ਫਲੋਰਾ, ਸੇਠ ਸੁਰਿੰਦਰ ਸਿੰਘ ਮਨਚੰਦਾ, ਪਿੱਛੇ ਖੜ੍ਹੇ ਹਨ ਕੁਲਵੰਤ ਸਿੰਘ (ਸਪੁੱਤਰ ਕੁਲਦੀਪ ਸਿੰਘ), ਸ: ਕੇਵਲ ਸਿੰਘ ਫਲੋਰਾ, ਸ: ਤਰਸੇਮ ਸਿੰਘ ਫਲੋਰਾ (ਸ: ਗੁਰਚੈਨ ਸਿੰਘ ਦੇ ਭਾਈ) ਅਤੇ ਅੰਤ ਤੇ ਸ: ਗੁਰਚੈਨ ਸਿੰਘ ਦਾ ਦੂਸਰਾ ਸਪੁੱਤਰ ਸ: ਅੰਮ੍ਰਿਤਪਾਲ ਸਿੰਘ ਫਲੋਰਾ।



ਈਸਟਹੈਮ ਲੰਡਨ ਦੇ ਨਾਮਧਾਰੀ ਗੁਰਦੁਆਰਾ ਵਿਚ ਵਰਿਆਮ ਦੇ ਸਿਲਵਰ ਜੁਬਲੀ ਸਾਲ ਸਬੰਧੀ ਸਮਾਰੋਹ ਵਿਚ ਸੰਪਾਦਕ ਵਰਿਆਮ ਦੇ ਸਨਮਾਨ ਸਮੇਂ ਖੜ੍ਹੇ ਹਨ ਖੱਬਿਓਂ ਸੰਤ ਅਵਤਾਰ ਸਿੰਘ ਭਮਰਾ, ਸ: ਹਰਚਰਨ ਸਿੰਘ ਰੰਧਾਵਾ, ਸੰਤ ਸੁਲੱਖਣ ਸਿੰਘ ਜਨਰਲ ਸਕੱਤਰ ਯੂ. ਕੇ. ਨਾਮਧਾਰੀ ਸੰਗਤ, ਰੀਸਰਚ ਸਕਾਲਰ ਸ: ਸੁਰਜੀਤ ਸਿੰਘ ਜੀਤ ਅਤੇ ਯੂ. ਕੇ. ਦੀ ਨਾਮਧਾਰੀ ਸੰਗਤ ਦੇ ਪ੍ਰਧਾਨ ਸ: ਰਾਜਿੰਦਰ ਸਿੰਘ ਚਾਨਾ।

# ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਹਾਕੀ ਟੂਰਨਾਮੈਂਟ ਲੰਡਨ



ਨਾਮਧਾਰੀ ਸਪੋਰਟਸ ਕਮੇਟੀ ਯੂ.ਕੇ. ਵਲੋਂ ਬਾਰਵਾਂ ਸਤਿਗੁਰੂ ਪ੍ਰਤਾਪ ਸਿੰਘ ਹਾਕੀ ਟੂਰਨਾਮੈਂਟ ਲੰਡਨ ਵਿਚ ੧੦ ਸਤੰਬਰ ੨੦੦੦ ਨੂੰ ਖੇਡਿਆ ਗਿਆ। ਫਾਈਨਲ ਮੈਚ ਤੋਂ ਪਹਿਲਾਂ ਟੀਮਾਂ ਨਾਲ ਸ. ਹ. ਸ. ਰੰਧਾਵਾ, ਸ. ਰਾਜਿੰਦਰ ਸਿੰਘ ਚਾਨਾ ਪ੍ਰਧਾਨ, ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਮੁੱਖ ਮਹਿਮਾਨ ਅਤੇ ਸ. ਗੁਲਜ਼ਾਰਾ ਸਿੰਘ ਚਾਨਾ ਚੇਅਰਮੈਨ ਟੂਰਨਾਮੈਂਟ ਕਮੇਟੀ।



ਇਨਾਮ ਵੰਡ ਸਮਾਰੋਹ ਤੋਂ ਪਹਿਲਾਂ ਖੱਬਿਓਂ ਸ. ਹ.ਸ. ਰੰਧਾਵਾ, ਸ. ਜਗਦੀਸ਼ ਸਿੰਘ ਵਰਿਆਮ, ਸ. ਗੁਲਜ਼ਾਰਾ ਸਿੰਘ ਚਾਨਾ, ਸੂਬਾ ਤਰਸੇਮ ਸਿੰਘ ਜੀ, ਪ੍ਰਧਾਨ ਰਾਜਿੰਦਰ ਸਿੰਘ ਚਾਨਾ, ਸੰਤ ਪ੍ਰੀਤਮ ਸਿੰਘ ਜੀ ਅਤੇ ਸੰਤ ਅਵਤਾਰ ਸਿੰਘ ਭਮਰਾ।



ਬਰਮਿੰਘਮ ਵਿਚ ਵਰਿਆਮ ਦੇ ਮਿੱਤਰ ਮੰਡਲ ਵਲੋਂ ਸੰਪਾਦਕ ਵਰਿਆਮ ਦੇ ਸਨਮਾਨ ਵਿਚ ਹੋਏ ਸਮਾਗਮ ਸਮੇਂ ਉੱਘੇ ਨੇਤਾ ਸ. ਸਰਦੂਲ ਸਿੰਘ ਮਰਵਾਹਾ ਐਮ. ਬੀ. ਈ. ਜਸਟਿਸ ਆਫ਼ ਪੀਸ ਤਕਰੀਰ ਕਰਦੇ ਹੋਏ। ਉਹਨਾਂ ਨਾਲ ਖੜ੍ਹੇ ਹਨ ਮੰਚ ਸੰਚਾਲਕ ਸ. ਹਰਜਿੰਦਰ ਸਿੰਘ ਕੰਵਲ। ਨਾਲ ਬੈਠੇ ਹਨ ਸੰਤ ਮਹਿੰਦਰ ਸਿੰਘ ਸੰਧੂ ਮੀਤ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ। ਹੋਰ ਦਿੱਸ ਰਹੇ ਹਨ (ਖੱਬੇ ਤੋਂ ਸੱਜੇ) ਸ. ਪਰਮਜੀਤ ਸਿੰਘ ਚੰਦਨ, ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸ: ਦਿਲਬਾਗ ਸਿੰਘ ਚਾਨਾ, ਸ. ਤਰਸੇਮ ਸਿੰਘ ਅਜੀਮਲ।



ਬਰਮਿੰਘਮ ਸਮਾਗਮ ਵਿਚ ਹਾਜ਼ਰ ਪਤਵੰਤੇ



ਸ: ਸੁਰਿੰਦਰ ਸਿੰਘ ਨੋਤਰਾ ਸੰਪਾਦਕ ਕੂਕਸ਼: ਸੁਰਜੀਤ ਸਿੰਘ ਸੁਰਧਾਰ, ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ, ਸ: ਹਰਬੰਸ ਸਿੰਘ ਨੋਤਰਾ, ਸ: ਜਗਦੀਸ਼ ਸਿੰਘ ਨੰਦ[illegible] ਵਾਸਦੇਵ ਸਿੰਘ ਭਮਰਾ, ਪਰਚਾਰ ਸਕੱਤਰ ਯੂ. ਕੇ. ਨਾਮਧਾਰੀ ਸੰਗਤ



ਨਾਮਧਾਰੀ ਕੇਂਦਰ ਸਾਊਥਾਲ ਵਿਚ ਵਰਿਆਮ ਸਮਾਰੋਹ ਵਿਚ
ਸੰਪਾਦਕ ਵਰਿਆਮ ਨੂੰ ਪ੍ਰਸੰਸਾ ਪੱਤਰ ਦੇਂਦੇ ਹੋਏ
ਡਿਪਟੀ ਮੇਅਰ ਕੌਂਸਲਰ ਸ੍ਰੀ ਰਣਜੀਤ ਧੀਰ ਅਤੇ
ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ
ਸਾਬਕਾ ਰਜਿਸਟਰਾਰ ਡਾ. ਕਰਨੈਲ ਸਿੰਘ ਥਿੰਦ।
ਨਾਲ ਖੜ੍ਹੇ ਹਨ ਸ. ਹਰਚਰਨ ਸਿੰਘ ਰੰਧਾਵਾ।



ਸਾਊਥਾਲ ਸਮਾਗਮ ਦੀ ਇਕ ਗਰੁੱਪ ਫੋਟੋ
ਖੱਬੇ ਤੋਂ ਸੱਜੇ ਸ: ਕੁਲਦੀਪ ਸਿੰਘ ਚਾਨਾ
ਪ੍ਰਧਾਨ ਨਾਮਧਾਰੀ ਸੰਗਤ ਸਾਊਥਾਲ,
ਸ. ਹ.ਸ. ਰੰਧਾਵਾ, ਸੂਬਾ ਜੁਗਿੰਦਰ ਸਿੰਘ,
ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ,
ਡਾ. ਕ.ਸ. ਥਿੰਦ, ਸ੍ਰੀ ਰਣਜੀਤ ਧੀਰ,
ਸ. ਸਰਵਣ ਸਿੰਘ ਜ਼ਫ਼ਰ, ਸ੍ਰੀ ਅਵਤਾਰ ਉੱਪਲ,
ਸ. ਗੁਰਦੇਵ ਸਿੰਘ ਸਰੋਦ ਕਲਾਕਾਰ ਅਤੇ
ਉਸਤਾਦ ਹਰਭਜਨ ਸਿੰਘ



ਇਸ ਅਵਸਰ ਤੇ ਲਈ
ਤਸਵੀਰ ਵਿਚ
ਸੰਗੀਤਕਾਰ ਸ: ਰਿਪੁਦਮਨ ਸਿੰਘ ਪਲਾਹਾ (ਦੱਮੀ),
ਜਗਦੀਸ਼ ਸਿੰਘ ਵਰਿਆਮ,
ਸ: ਗੁਰਬਖਸ਼ ਸਿੰਘ ਮਠਾੜੂ,
ਸ: ਪਦਮਜੀਤ ਸਿੰਘ ਮਠਾੜੂ



ਸਾਊਥਾਲ ਸਮਾਗਮ ਖਬਿਓ ਸ. ਗੁਰਦੇਵ ਸਿੰਘ, ਸਤਵੰਤ ਸਿੰਘ ਪਨੇਸਰ, ਸੁਖਵਿੰਦਰ ਸਿੰਘ ਪਿੰਕੀ, ਜਗਦੀਸ਼ ਸਿੰਘ, ਡਾ. ਥਿੰਦ, ਸੰਤ ਸਤਿਬਚਨ ਸਿੰਘ ਅਤੇ ਸਰਵਣ ਸਿੰਘ ਜ਼ਫ਼ਰ



ਇਸ ਵਾਰ ਡਾ. ਵਰਿਆਮ ਸਿੰਘ ਸੰਧੂ ਨੂੰ ਪਾਸ਼ ਯਾਦਗਾਰੀ ਸਾਹਿਤਕ ਪੁਰਸਕਾਰ ਨਾਲ ਸਨਮਾਨਤ ਕੀਤਾ ਗਿਆ।

੧੦ ਅਗਸਤ ਨੂੰ ਦੇਸ਼ ਭਗਤ ਹਾਲ ਜਲੰਧਰ ਵਿਚ ਹੋਏ ਸਮਾਗਮ ਵਿਚ ਇਸ ਅਵਸਰ ਤੇ ਖੜੇ ਹਨ ਖਬਿਓਂ ਗਿਆਨਪੀਠ ਐਵਾਰਡੀ ਸ. ਗੁਰਦਿਆਲ ਸਿੰਘ ਨਾਵਲਿਸਟ, ਸੰਧੂ ਸਪੁਤਰੀ ਰੂਪ ਸੰਧੂ ਅਤੇ ਸ੍ਰੀਮਤੀ ਸੰਧੂ (ਰਜਵੰਤ ਕੌਰ), ਡਾ. ਵਰਿਆਮ ਸਿੰਘ ਸੰਧੂ,ਪਿਛੇ ਕਾਮਰੇਡ ਗੰਧਰਵ ਸੈਣ, ਸ. ਗੁਰਸ਼ਰਨ ਸਿੰਘ , ਡਾ. ਰਘਬੀਰ ਸਿੰਘ, ਸ. ਮਹਿੰਦਰ ਸਿੰਘ ਸੰਧੂ ਟਰੱਸਟੀ ਪਾਸ਼ ਟਰੱਸਟ ਅਤੇ ਮਾਸਟਰ ਸੁਦਰਸ਼ਨ ਕੁਮਾਰ।

# ਕਸੇਲ ਜੀ ਦੀ ਸੰਗਤ ਕਰਦਿਆਂ !

*—ਨਿੰਦਰ ਘੁਗਿਆਣਵੀ*

ਜਦੋਂ, ਉਸਤਾਦ ਯਮਲੇ ਜੱਟ ਦਾ ਚੇਲਾ ਬਣਨ ਗਿਆ ਸਾਂ-ਲੁਧਿਆਣੇ। ਉਨ੍ਹਾਂ ਦੇ ਡੇਰੇ 'ਚ ਸਲਾਨਾ ਮੇਲਾ ਲੱਗਾ ਹੋਇਆ ਸੀ—ਬਾਬਾ ਪੀਰ ਕਟੋਰੇ ਸ਼ਾਹ ਯਾਦਗਾਰੀ ਲੋਕ ਸੰਗੀਤ ਤੇ ਸਭਿਆਚਾਰਕ ਮੇਲਾ। ਦੂਰੋਂ -ਦੂਰੋਂ ਉਸਤਾਦ ਜੀ ਦੇ ਨਵੇਂ ਪੁਰਾਣੇ ਚੇਲੇ ਬਾਲਕੇ ਤੇ ਭਗਤ ਪ੍ਰੇਮੀ ਆਣ ਜੁੜੇ ਹੋਏ ਸਨ। ਡੇਰੇ ਦੇ ਬਾਹਰ, ਭੀੜੀ ਜਿਹੀ ਥਾਂ 'ਚ ਹੀ ਸਟੇਜ ਲੱਗੀ ਹੋਈ ਸੀ, ਗਾਉਣ ਵਜਾਉਣ ਚੱਲ ਰਿਹਾ ਸੀ ਤੇ ਡੇਰੇ ਦੇ ਅੰਦਰ ਗੁਰੂ ਦਾ ਅਤੁੱਟ ਲੰਗਰ ਵਰਤ ਰਿਹਾ ਸੀ, ਸੰਗਤਾਂ ਪੰਗਤਾਂ ਵਿਚ ਬੈਠੀਆਂ ਲੰਗਰ ਛੱਕ ਰਹੀਆਂ ਸਨ ਤੇ ਲਾਗੇ ਹੀ ਉਸਤਾਦ ਜੀ ਭੁੰਜੇ ਗਦੈਲਾ ਵਿਛਾ ਕੇ ਚੌਂਕੜੀ ਮਾਰੀ ਬੈਠੇ ਹੋਏ ਸਨ ਤੇ ਉਹਨਾਂ ਦੇ ਨਾਲ ਹੀ ਬੈਠੇ ਹੋਏ ਸਨ ਪ੍ਰੋਫ਼ੈਸਰ ਕਿਰਪਾਲ ਸਿੰਘ ਕਸੇਲ ਜੀ......ਤੇ ਆਪਣੀਆਂ ਗੱਲਾਂ ਵਿੱਚ ਮਸਤ ਸਨ।

ਇਹ ਸਨ ਕਸੇਲ ਜੀ ਦੇ ਪਹਿਲੀ ਵਾਰ ਦੇ ਦਰਸ਼ਨ। ਕਸੇਲ ਜੀ ਬਾਬਤ ਏਨਾ ਕੁ ਜਾਣਦਾ ਸਾਂ ਕਿ ਉਹ ਉਸਤਾਦ ਜੀ ਦੇ ਪੱਗਵੱਟ ਭਰਾ ਬਣੇ ਹੋਏ ਹਨ ਅਤੇ ਉਸਤਾਦ ਜੀ ਦੇ ਗੀਤਾਂ ਦੀਆਂ ੨ ਕਿਤਾਬਾਂ ਵੀ ਸੰਪਾਦਤ ਕੀਤੀਆਂ ਹਨ, ਇਹ ਜਾਣਕਾਰੀ ਵੀ ਮੈਨੂੰ ਆਕਾਸ਼ਵਾਣੀ ਜਲੰਧਰ ਤੋਂ ਉਸਤਾਦ ਜੀ ਦੀ ਇੱਕ ਮੁਲਾਕਾਤ ਸੁਣਕੇ ਲੱਭੀ ਸੀ-ਕਿਉਂਕਿ ਕਸੇਲ ਜੀ ਵਰਗੇ ਉੱਚ-ਕੋਟੀ ਦੇ ਵਿਦਵਾਨ-ਸਾਹਿਤਕਾਰ ਬਾਰੇ ਹੋਰ ਜਾਣਕਾਰੀ ਰੱਖਣ ਦੀ ਉਦੋਂ ਕੋਈ ਮੇਰੀ ਉਮਰ ਵੀ ਨਹੀਂ ਸੀ ਹਾਲੇ। ਤੇ ਗਾਉਣੇ-ਵਜਾਉਣੇ ਦੇ ਸ਼ੌਂਕ ਦਾ ਦੁਵੱਲਿਆ ਹੋਇਆ, ਉਸਤਾਦ ਜੀ ਦੇ ਡੇਰੇ, ਉਹਨਾਂ ਨੂੰ ਗੁਰੂ ਧਾਰਨ ਆਇਆ ਸਾਂ।

੧੯੯੧ ਦੇ ਦਸੰਬਰ, ਉਸਤਾਦ ਜੀ ਚੜ੍ਹਾਈ ਕਰ ਗਏ। ਕਸੇਲ ਜੀ ਦਾ ਬਿਆਨ ਛਪਿਆ ਕਿ, "ਮੇਰੀ ਸੱਜੀ ਬਾਂਹ ਟੁੱਟ ਗਈ ਹੈ।" ਮੈਂ ਉਨ੍ਹਾਂ ਨੂੰ ਅਫ਼ਸੋਸ ਦਾ ਖ਼ਤ ਲਿਖਿਆ। ਕੁਝ ਦਿਨਾਂ ਬਾਅਦ ਉਹਨਾਂ ਦਾ ਖ਼ਤ ਤੇ ਨਾਲ ਹੀ ਉਸਤਾਦ ਜੀ ਬਾਰੇ ਇੱਕ 'ਸ਼ਰਧਾਂਜਲੀ' ਪੁਸਤਿਕਾ ਪੁੱਜੀ। ਕਸੇਲ ਜੀ ਨੇ ਚਿੱਠੀ 'ਚ ਲਿਖਿਆ ਹੋਇਆ ਸੀ ਕਿ, "ਜਦੋਂ ਪਟਿਆਲੇ ਆਵੇਂਗਾ ਤਾਂ ਜ਼ਰੂਰ ਮਿਲੀਂ।" ਸੋ ਮੈਂ ਥੋੜ੍ਹੇ ਕੁ ਦਿਨਾਂ ਮਗਰੋਂ ਉਚੇਚਾ ਹੀ ਉਹਨਾਂ ਨੂੰ ਮਿਲਣ ਲਈ ਪਟਿਆਲੇ ਚਲੇ ਗਿਆ। ਇਹ ਮੇਰੀ ਪਟਿਆਲੇ ਸ਼ਹਿਰ ਦੀ ਪਹਿਲੀ ਫੇਰੀ ਸੀ। ਬੱਸ ਅੱਡੇ ਤੇ ਉਤਰਕੇ ਰਿਕਸ਼ਾ ਕੀਤਾ ਤੇ ਜਦੋਂ ਮੁਹੱਲਾ ਸੂਈ ਗਰਾਂ ਨੇੜੇ ਰਾਮ ਆਸ਼ਰਮ ਪੁੱਜਾ ਤਾਂ ਇੱਕ ਦਰੱਖਤ ਦੇ ਹੇਠਾਂ ਇੱਕ ਬੰਦਾ ਸਾਈਕਲ ਨੂੰ ਪੈਂਚਰ ਲਾਈ ਜਾਏ, ਉਸਨੂੰ ਮੈਂ ਕਿਹਾ, "ਭਾਈ ਸਾਹਬ, ਕਸੇਲ ਪ੍ਰੋਫੈਸਰ ਜੀ ਦੇ ਘਰੇ ਜਾਣੈਂ।"

"ਚੱਲੋ-ਚੱਲੋ....... ਮੈਂ ਦੱਸਦਾਂ।" ਹੱਥਲਾ ਕੰਮ ਛੱਡਕੇ ਉਹ ਮੈਨੂੰ ਇੱਕ ਭੀੜੀ ਜਿਹੀ ਗਲੀ ਵਿਚਦੀ ਲੈ ਤੁਰਿਆ। ਜਿਉਂ ਜਿਉਂ ਅਸੀਂ ਅੱਗੇ-ਅੱਗੇ ਤੁਰੇ ਜਾ ਰਹੇ ਸਾਂ ਤਿਉਂ ਤਿਉਂ ਗਲੀ ਹੋਰ ਹੋਰ ਭੀੜੀ ਹੁੰਦੀ ਜਾਂਦੀ ਸੀ। ਅੱਗੇ ਇੱਕ ਨੁੱਕਰ ਜਿਹੀ 'ਚ ਬੂਹਾ ਆਇਆ ਤੇ ਸਾਹਮਣੇ ਹੀ ਕਸੇਲ ਜੀ ਦੇ ਨਾਂ ਦੀ ਫੱਟੀ ਲਟਕ ਰਹੀ ਸੀ। ਬੂਹਾ ਖੁੱਲ੍ਹਾ, ਮੈਂ ਅੰਦਰ ਗਿਆ......ਅੱਗੇ ਖੁੱਲ੍ਹਮ-ਖੁੱਲ੍ਹਾ ਤੇ ਸਾਫ ਸੁਥਰਾ ਪੱਕਾ ਵਿਹੜਾ। ਕਸੇਲ ਜੀ ਆਪਣੇ ਦੀਵਾਨ ਉੱਤੇ ਬੈਠੇ ਹੋਏ, ਆਪਣੇ ਕਿਸੇ ਸਹਾਇਕ ਨਾਲ ਆਪਣੇ ਲਿਖਣ-ਪੜ੍ਹਨ ਦੇ ਕੰਮ ਵਿੱਚ ਰੁੱਝੇ ਹੋਏ ਸਨ। ਅੰਟੀ ਸੇਖੋਂ ਨੂੰ ਟੈਲੀਵਿਜਨ ਉੱਤੇ ਉਸਤਾਦ ਜੀ ਨਾਲ ਗਾਉਂਦਿਆ ਮੈਂ ਪਹਿਲਾਂ ਹੀ ਦੇਖਿਆ ਸੀ ਪਰ ਪ੍ਰਤੱਖ ਦੀਦਾਰ ਉਹਨਾਂ ਦੇ ਅੱਜੇ ਹੀ ਹੋਏ ਸਨ। ਖ਼ੈਰ! ਆਪਣੇ ਘਰ ਆਣ 'ਤੇ ਕਸੇਲ ਜੀ ਅਤੇ ਅੰਟੀ ਨੇ ਬੜਾ ਹੀ ਪਿਆਰ ਕੀਤਾ ਤੇ ਮੈਂ ਖ਼ੁਸ਼ ਹੋਇਆ।

ਕਸੇਲ ਜੀ ਵੰਨੀਂ ਦੇਖਕੇ ਬੜੀ ਹੈਰਾਨੀ ਭਰੀ ਖੁਸ਼ੀ ਹੁੰਦੀ ਹੈ ਤੇ ਮਨ ਕਹਿ ਉਠਦਾ ਹੈ ਕਿ, "ਜ਼ਿੰਦਗੀ ਜੀਣ ਦਾ ਵੱਲ ਕੋਈ ਕਸੇਲ ਜੀ ਤੋਂ ਸਿੱਖੇ!" ਏਨੇ ਪੱਕੇ ਨਿਯਮਬੱਧ ਹਨ ਕਸੇਲ ਜੀ ਕਿ ਢਾਈ ਵਜੇ ਪੂਰੇ ਉਹਨਾਂ ਜਾਗ ਪੈਣਾ ਹੁੰਦਾ ਹੈ। ਕੁਝ ਚਿਰ ਆਪਣੇ ਦੀਵਾਨ ਉੱਪਰ ਸਿੱਧੇ ਬੈਠੇ ਰਹਿਣਗੇ, ਫੇਰ ਹੌਲੀ-ਹੌਲੀ ਬਾਹਰ, ਵਿਹੜੇ ਵਿੱਚ ਆਉਣ ਦੀ ਤਿਆਰੀ ਕਰਦੇ ਹਨ। ਆਪਣੀ ਖੂੰਡੀ ਫੜਕੇ ਵਿਹੜੇ ਵਿੱਚ ਆਉਣਗੇ। ਕਸਰਤ ਕਰਨ ਵਾਲੇ ਯੰਤਰ ਆਪਣੇ ਟਿਕਾਣੇ ਤੋਂ ਚੁੱਕਣਗੇ ਤੇ ਕਸਰਤ ਕਰਨ ਲੱਗ ਜਾਣਗੇ। ਫਿਰ ਕੁਰਸੀ ਤੇ ਕੁਝ ਪਲ ਬੈਠਕੇ.... ਆਰਾਮ ਮਗਰੋਂ ਇਸ਼ਨਾਨ ਘਰ ਵਿੱਚ ਇਸ਼ਨਾਨ ਲਈ ਚਲੇ ਜਾਣਗੇ। ਬੜੇ ਸ਼ਾਂਤੀ ਪੂਰਵਕ ਤੇ ਠਰ੍ਹੰਮੇ ਨਾਲ ਇਸ਼ਨਾਨ ਕਰਦੇ ਹਨ ਤੇ ਆਪਣੇ ਬਸਤਰ ਖੁਦ ਆਪਣੇ ਹੱਥੀ ਧੋ ਕੇ.... ਬਾਹਰ ਲਟਕਦੀ ਲੰਬੀ ਤਾਰ ਉਤੇ ਐਨ ਝਾੜ-ਖਿਲਾਰਕੇ ਸੁੱਕਣੇ ਪਾ ਦੇਣਗੇ! ਫੇਰ ਆਪਣੇ ਦੀਵਾਨ ਉੱਤੇ ਬੈਠਣ ਲੱਗੇ ਹੀ ਰੇਡੀਓ ਦਾ ਕੰਨ ਮਰੋੜ ਦੇਣਗੇ.... ਏਨੇ ਨੂੰ ਸ੍ਰੀ ਹਰਮਿੰਦਰ ਸਾਹਿਬ ਤੋਂ ਸ਼ਬਦ ਕੀਰਤਨ ਆ ਰਿਹਾ ਹੁੰਦੈ ਜਾਂ ਆਉਣ ਵਾਲਾ ਹੁੰਦਾ ਹੈ। ਫਿਰ ਕਸੇਲ ਜੀ ਆਪਣੀ ਮਾਲਾ ਫੜਕੇ 'ਨਾਮ ਸਿਮਰਨ' ਕਰਨ ਜੁਟ ਜਾਣਗੇ। ਫਿਰ ਕੋਈ ਘਰ ਦਾ ਜੀਅ ਉੱਠਕੇ ਚਾਹ ਬਣਾਏਗਾ, ਕਸੇਲ ਜੀ

ਦਾ ਸਿਮਰਨ ਵੇਲਾ ਪੂਰਾ ਹੋਣ ਵਾਲਾ ਹੁੰਦੈ..... ਚਾਹ ਵੀ ਆ ਜਾਂਦੀ ਹੈ ਤੇ ਨਾਲ ਹੀ ਰੇਡੀਓ ਤੋਂ ਖ਼ਬਰਾਂ ਵੀ। ਚਾਹ ਪੀਂਦੇ ਉਹ ਖ਼ਬਰਾਂ ਸੁਣਦੇ ਹਨ। ਉਹ ਖਾਲੀ ਚਾਹ ਘੱਟ ਹੀ ਪੀਂਦੇ ਹਨ, ਨਾਲ ਮੱਠੀ ਜਾਂ ਬਿਸਕੁਟ ਵੀ ਖਾਂਦੇ ਹਨ।

ਚਾਹ ਤੋਂ ਮਗਰੋਂ ਫਿਰ ਜੇ ਕੋਈ ਆਪਣੇ ਆਪ ਅਖਬਾਰ ਪੜ੍ਹ ਕੇ ਸੁਣਾ ਦੇਵੇ ਤਾਂ ਅਖਬਾਰ ਸੁਣਨਗੇ। ਨਹੀਂ ਤਾਂ ਅਖਬਾਰ ਸੁਨਾਣ ਲਈ ਕਿਸੇ ਘਰ ਦੇ ਜੀਅ ਨੂੰ ਕਹਿਣਗੇ। ਬਰੇਕ ਫਾਸਟ ਬਾਅਦ ਵਿਹੜੇ ਵਿੱਚ ਹੀ ਹਲਕੀ ਫੁਲਕੀ ਜਿਹੀ ਸੈਰ, ਤਾਰ ਦੇ ਕੜੇ ਨੂੰ ਹੱਥ ਪਾ ਕੇ, ਕਰ ਲੈਂਦੇ ਹਨ ਜਾਂ ਤਾਰ ਵਿੱਚ ਖੂੰਡੀ ਦਾ ਹੱਥਾ ਅੜਾ ਕੇ ਤੁਰੇ ਫਿਰਦੇ ਹਨ। ਜੇ ਕੋਈ ਬਜ਼ਾਰੋਂ ਚੀਜ਼ ਵਸਤ, ਸਬਜ਼ੀ, ਰਾਸ਼ਨ ਫਲ ਫਰੂਟ ਲਿਆਉਣ ਵਾਲਾ ਹੈ ਤਾਂ ਆਪਣੇ ਸਹਾਇਕ ਨੂੰ ਲੈ ਕੇ ਬਜ਼ਾਰ ਨੂੰ ਟੁਰ ਪੈਣਗੇ। ਰਾਸ਼ਨ ਤੋਂ ਲੈਕੇ ਸਬਜ਼ੀ ਤੱਕ ਕਸੇਲ ਜੀ ਖ਼ੁਦ ਆਪਣੇ ਹੱਥੀਂ, ਟੋਹ ਟੋਹ ਕੇ ਖ੍ਰੀਦਦੇ ਹਨ ਅਤੇ ਹਮੇਸ਼ਾ ਹੀ ਚੰਗੀ ਚੀਜ਼ ਖਰੀਦਕੇ ਲਿਆਉਂਦੇ ਹਨ, ਘਰ ਵਾਲੇ ਕਈ ਵਾਰੀ ਭਾਵੇਂ ਹਲਕੀ ਚੀਜ਼ ਲੈ ਆਉਣ...... ਤੇ ਕਸੇਲ ਜੀ ਨੂੰ ਪਤਾ ਵੀ ਲੱਗ ਜਾਵੇ ਬਈ ਚੀਜ਼ ਅਸਲੀ ਨਹੀਂ ਤਾਂ ਝੱਟ-ਪੱਟ ਵਾਪਿਸ ਕਰਵਾਉਂਦੇ ਹਨ। ਖ਼ੈਰ ਜੀ......।

ਸ਼ਾਂਤੀ ਪਸੰਦ ਇਨਸਾਨ ਕਸੇਲ ਜੀ, ਅਸਲੀ ਤੇ ਸੱਚੇ-ਸੁੱਚੇ ਦਰਵੇਸ਼ ਸਾਹਿਤਕਾਰ ਹਨ। ਗੁੱਸਾ ਤਾਂ ਡਰਦਾ ਮਾਰਿਆ ਕਸੇਲ ਜੀ ਤੋਂ ਬੜੀ ਹੀ ਪਰ੍ਹੇ ਪਰ੍ਹੇ ਦੀ ਲੰਘਦਾ ਹੈ। ਲਾਗੇ ਢੁੱਕਣ ਦਾ ਨਾਂ ਹੀ ਨਹੀਂ ਲੈਂਦਾ। ਕਸੇਲ ਜੀ ਨੂੰ ਮੈਂ ਸੰਕਟ ਵਿੱਚ ਵੀ ਵੇਖਿਐ, ਸ਼ਾਂਤ-ਚਿੱਤ! ਘਬਰਾਉਣ ਜਾਂ ਉਪਰਾਮ ਹੋਣ ਦਾ ਸੁਵਾਲ ਹੀ ਪੈਦਾ ਹੁੰਦਾ ਨਹੀਂ। ਕਸੇਲ ਜੀ ਵਿੱਚ ਇੱਕ ਵੱਡਾ ਗੁਣ ਹੋਰ ਵੀ ਦੇਖੋ—ਉਹ ਹਰੇਕ ਨਵੇਂ ਸਾਹਿਤਕਾਰ ਨੂੰ ਉਤਸ਼ਾਹਿਤ ਕਰਨ ਤੇ ਪ੍ਰੇਰਨਾ ਦੇਣ ਵਾਲੇ ਹਨ। ਨਹੀਂ ਤਾਂ ਆਮ ਤੌਰ 'ਤੇ ਲਿਖਾਰੀ, ਨਵਿਆਂ ਨੂੰ ਗੌਲਦੇ ਨਹੀਂ ਤੇ ਹੌਸਲਾ ਵਧਾਉਣ ਦੀ ਥਾਂ ਹੌਸਲਾ ਤੋੜਦੇ ਹਨ।

ਅੱਠ-ਨੌਂ ਵਰ੍ਹਿਆਂ ਤੋਂ ਕਸੇਲ ਜੀ ਨਾਲ ਮੇਰਾ, ਮਾਪੇ ਤੇ ਬੱਚਿਆ ਜਿਹਾ ਗੂੜ੍ਹਾ ਨਾਤਾ ਜੁੜਿਆ ਹੋਇਐ। ਇਹਨਾਂ ਵਰ੍ਹਿਆਂ ਦੌਰਾਨ ਮੈਂ ਕਸੇਲ ਜੀ ਨੂੰ ਅਨੇਕਾਂ ਰੰਗਾਂ ਵਿੱਚ ਵੇਖਿਆ ਹੈ, ਇਹਨਾਂ ਦੀ ਸਹਾਇਕ ਵਜੋਂ ਉਂਗਲੀ ਫੜਕੇ, ਇਹਨਾਂ ਸੰਗ ਅਨੇਕ ਥਾਵਾਂ 'ਤੇ ਜਾਣ ਦਾ ਸੁਭਾਗ ਵੀ ਮਿਲਿਆ ਹੈ। ਕਸੇਲ ਜੀ ਦੀ ਸੰਗਤ ਸਦਕੇ ਹੀ ਕਈ ਸਾਰੀਆਂ ਉੱਚ ਹਸਤੀਆਂ ਦੇ ਦੀਦਾਰ ਵੀ ਹੋਏ ਹਨ, ਜਿੰਨ੍ਹਾਂ ਨੂੰ ਕਦੀ ਦੇਖਣ ਜਾਂ ਮਿਲਣ ਦਾ ਮੈਂ ਆਪਣੇ ਮਨ 'ਚ ਚਿਤਵਿਆ ਤੱਕ ਨਹੀਂ ਸੀ ਸ਼ਾਇਦ..........।

ਪਹਿਲੀ ਵਾਰੀ ਸ੍ਰੀ ਭੈਣੀ ਸਾਹਿਬ ਗਿਆ ਹਾਂ, ਕਸੇਲ ਜੀ ਦੇ ਨਾਲ! ਸਤਿਗੁਰੂ ਜੀ ਦੇ ਅਣਮੁੱਲੇ ਦਰਸ਼ਨ ਤੇ ਉਥੇ ਦੀਆਂ ਮਨਮੋਹਣੀਆਂ ਰੌਣਕਾਂ ਦਾ ਸੁਵਾਦ ਹਾਲੇ ਵੀ ਮੇਰੇ ਮਨ ਵਿੱਚ ਜਿਉਂ ਦਾ ਤਿਉਂ ਬਣਿਆ ਹੋਇਆ ਹੈ। ਇਥੇ ਹੀ ਕਵੀ ਪ੍ਰੀਤਮ ਸਿੰਘ ਜੀ ਦੇ ਦਰਸ਼ਨ ਹੋਏ ਤੇ ਏਥੇ ਹੀ ਹੰਸਪਾਲ ਜੀ, ਸੰਤ ਤਰਸੇਮ ਸਿੰਘ, ਸੰਤ ਜਗਦੀਸ਼ ਸਿੰਘ ਵਰਿਆਮ, ਸੁਰਜੀਤ ਖੁਰਸ਼ੀਦੀ (ਹੁਣ ਸਵ.) ਕਵੀ ਕ੍ਰਿਸ਼ਨ ਭਨੋਟ ਤੇ ਕਈ ਹੋਰ ਮਾਣਯੋਗ ਹਸਤੀਆਂ ਦੇ ਦਰਸ਼ਨ ਪਰਸੇ। ਕਿੰਨੀ ਇੱਜ਼ਤ, ਮਾਣ ਤੇ ਸਤਿਕਾਰ ਹੈ ਨਾਮਧਾਰੀ ਦਰਬਾਰ ਵਿੱਚ ਕਸੇਲ ਜੀ ਦਾ। ਇਹ ਦੇਖਕੇ ਹੋਰ ਖੁਸ਼ੀ ਤੇ ਸਕੂਨ ਮਿਲਿਆ। ਸ੍ਰੀ ਆਨੰਦਪੁਰ ਸਾਹਿਬ ਵਿਖੇ ਪਹਿਲੀ ਵਾਰੀ ਕਸੇਲ ਜੀ ਨਾਲ ਹੀ ਗਿਆ ਸਾਂ ਤੇ ਉਥੋਂ ਇਹਨਾਂ ਵੱਲੋਂ ਲੈ ਕੇ ਦਿੱਤਾ ਕੜਾ (ਨਿਸ਼ਾਨੀ) ਵਜੋਂ ਹਾਲੇ ਮੇਰੇ ਕੋਲ ਸੰਭਾਲਿਆ ਹੋਇਐ। ਦਿੱਲੀ ਪੰਜਾਬੀ ਸਾਹਿਤ ਸਭਾ ਵਲੋਂ ਪ੍ਰੋ. ਮੋਹਣ ਸਿੰਘ ਯਾਦਗਾਰੀ ਸਮਾਰੋਹ ਵਿੱਚ ਕਸੇਲ ਜੀ ਹੀ ਲੈ ਕੇ ਗਏ ਸਨ। ਉਥੇ ਕਰਤਾਰ ਸਿੰਘ ਦੁੱਗਲ, ਦਵਿੰਦਰ ਸਤਿਆਰਥੀ, ਸਵ. ਨਵਤੇਜ ਪੁਆਧੀ, ਭਾਪਾ ਪ੍ਰੀਤਮ ਸਿੰਘ ਜਿਹੀਆਂ ਸਾਹਿਤਕ ਸ਼ਖਸੀਅਤਾਂ ਦੇ ਮੇਲੇ ਨਸੀਬ ਹੋਏ। ਪ੍ਰੋ. ਪ੍ਰੀਤਮ ਸਿੰਘ ਜੀ, ਪ੍ਰੋ. ਸੁਰਿੰਦਰ ਸਿੰਘ ਨਰੂਲਾ ਤੇ ਡਾ. ਪ੍ਰਮਿੰਦਰ ਸਿੰਘ ਦੇ ਦਰਸ਼ਨ ਵੀ ਪਹਿਲੀ ਵਾਰੀ ਕਸੇਲ ਜੀ ਰਾਹੀਂ ਹੀ ਹੋਏ। ਚਲੋ ਜੀ.... ਇਹਨਾਂ ਗਿਣਤੀਆਂ ਮਿਣਤੀਆਂ ਵਿੱਚ ਕੀ ਪਿਐ.......ਹੋਰ ਵੀ ਅਨੇਕਾਂ ਸਾਹਿਤਕ ਸਮਾਗਮਾਂ, ਵਿਆਹਾਂ, ਭੋਗਾਂ ਤੇ ਇਕੱਠਾਂ ਵੱਠਾਂ ਵਿੱਚ, ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਕਸੇਲ ਜੀ ਨਾਲ ਗਿਆ ਹਾਂ ਤੇ ਹਰੇਕ ਥਾਂ ਤੇ ਹੀ ਇਹਨਾਂ ਦਾ ਮਾਣ ਸਤਿਕਾਰ ਤੇ ਮਹਿਮਾਂ ਸਤਿਕਾਰ ਦੇਖਕੇ ਖੁਸ਼ੀ ਲੱਭੀ ਹੈ।

ਇੱਕ ਬੇਵਕੂਫ਼ ਸੀ ਰਿਕਸ਼ੇ ਵਾਲਾ। ਕਸੇਲ ਜੀ ਨੂੰ ਉਹਦੇ 'ਤੇ ਖ਼ਫ਼ਾ ਹੁੰਦਿਆਂ ਦੇਖਿਆ ਜਦੋਂ ਉਹ ਕੜਕਦੀ ਗਰਮੀ ਤੇ ਪਿੰਡ ਨੂੰ ਲੂੰਹਦੀ ਧੁੱਪ ਵਿੱਚ, ਆਪਣੇ ਧਿਆਨ ਸਿਰ ਰਿਕਸ਼ਾ ਚਲਾਉਣ ਦੀ ਬਿਜਾਏ, ਏਧਰ-ਓਧਰ ਸਿਰ ਮਾਰਦਾ ਝੱਲਿਆਂ ਵਾਂਗੂ ਫਜ਼ੂਲ ਦੀ ਬਹਿਸ ਕਰਨ ਡਹਿ ਪਿਆ ਸੀ। ਚੰਡੀਗੜ੍ਹ ਨੂੰ ਜਾਂਦਿਆਂ ਇੱਕ ਸਰਕਾਰੀ ਬੱਸ ਦੇ ਕੰਡੈਕਟਰ ਨੇ ਕਸੇਲ ਜੀ ਨੂੰ ਸ਼ਰਾਰਤ ਨਾਲ 'ਮੁੱਖ ਮੰਤਰੀ ਬੇਅੰਤ ਸਿੰਘ' ਕਹਿਕੇ ਸੰਬੋਧਨ ਕੀਤਾ ਤਾਂ ਉਦੋਂ ਕਸੇਲ ਜੀ ਥੋੜਾ ਕੁ ਗਰਮਾਏ ਸਨ। ਕਸੇਲ ਜੀ ਬੜੇ ਵੱਡੇ ਗੁਣੀ ਹਨ, ਕੁਝ ਘਰੇਗੀ ਕਾਰਨਾਂ ਕਰਕੇ ਉਹ ਸੰਕਟਾਂ 'ਚ ਵੀ ਰਹੇ ਸਨ ਪਰ ਸਭ ਕੁਝ 'ਸੱਚੇ ਪਾਤਸ਼ਾਹ ਦਾ ਭਾਣਾ' ਕਹਿਕੇ ਪ੍ਰਵਾਨ ਕਰ ਲਿਆ, ਆਪਣੇ ਸਾਰੇ ਪਰਿਵਾਰ ਨੂੰ ਵੀ ਭਾਣਾ ਮੰਨਣ ਤੇ ਸੰਕਟਾਂ ਦਾ ਟਾਕਰਾ ਕਰਨ ਲਈ ਪ੍ਰੇਰਿਆ। ਪਰਿਵਾਰ ਵਾਲਿਆਂ ਨੂੰ ਔਖਿਆਈ ਤਾਂ ਮਹਿਸੂਸ ਹੋਣ ਹੀ ਨਹੀਂ ਦਿੱਤੀ। ਤੇ ਇਓਂ 'ਮਾੜੇ ਦਿਨ' ਚੁੱਪ ਚਾਪ ਆਪਣੇ ਆਪ ਲੰਘ ਗਏ। ਕਸੇਲ ਜੀ ਨੂੰ ਕਦੇ

ਕਿਸੇ ਨਾਲ ਗਿਲੇ ਸ਼ਿਕਵੇ ਤੇ ਉਲਾਂਭੇ ਦੇਣੇ ਤਾਂ ਆਉਂਦੇ ਹੀ ਨਹੀਂ ਸਗੋਂ ਹਰੇਕ ਲਈ ਉਹਨਾਂ ਕੋਲ ਖੁਸ਼ੀਆਂ ਵਧਾਈਆਂ ਤੇ ਸ਼ੁਭ ਕਾਮਨਾਵਾਂ ਹੀ ਹਨ।

ਉਸਤਾਦ ਯਮਲਾ ਜੱਟ ਦੇ ਖਿੰਡੇ ਪੁੰਡੇ ਗੀਤਾਂ ਨੂੰ ਇਕੱਤਰ ਕੀਤਾ ਕਸੇਲ ਜੀ ਨੇ, ਤੇ ਮੈਨੂੰ ਸੁਨੇਹਾ ਲੱਗਾ ਕਿ ਆਣ ਕੇ ਇਹਨਾਂ ਦਾ ਖਰੜਾ ਤਿਆਰ ਕਰਵਾ! ਮੈਂ ਗਿਆ, ਅਸੀਂ ਇੱਕ ਹਫ਼ਤਾ ਲਾ ਕੇ ਲਗਪਗ ਚਾਰ ਸੌ ਤੋਂ ਵੀ ਵੱਧ ਗੀਤ ਇਕੱਤਰ ਕੀਤੇ, ਖਰੜਾ ਟਾਈਪ ਹੋਇਆ। ਆਪਣੇ ਕੰਮ ਨੂੰ ਜਿਵੇਂ ਸੌਖੀ ਤਰ੍ਹਾਂ ਕਸੇਲ ਜੀ ਤਰਤੀਬਦੇ ਹਨ ਇੰਜ ਕੋਈ ਵਿਰਲਾ ਹੀ ਕਰਦਾ ਹੋਵੇਗਾ। ਆਪਣੇ ਹਰੇਕ ਕੰਮ ਖਾਤਰ ਉਹਨਾਂ ਕੋਲ ਵੱਖ-ਵੱਖ ਢੰਗ ਤਰੀਕੇ ਹਨ, ਆਪਣੀ ਕਿਤਾਬ ਦਾ ਖਰੜਾ-ਤਿਆਰ ਕਰਵਾਉਣ ਵੇਲੇ ਉਹ ਬੜਾ ਧਿਆਨ ਰਖਦੇ ਹਨ ਤੇ ਇੱਕ ਇੱਕ ਪੈਰ੍ਹਾ ਵਾਰ ਵਾਰ ਪੜ੍ਹਾਉਣ ਉਪਰੰਤ, ਸੋਧ-ਸਾਧ ਕੇ ਪ੍ਰਵਾਨਗੀ ਦਿੰਦੇ ਹਨ। ਕਿਤਾਬ ਦੀ ਜਿਲਦਬੰਦੀ ਕਰਵਾਉਣ ਮੌਕੇ, ਹੱਥ ਨਾਲ ਜਿਲਦ ਦੇ ਗੱਤੇ ਨੂੰ ਟੋਹ ਟੋਹ ਕੇ ਦੇਖਣਗੇ ਤੇ ਜੇ ਕੋਈ ਕਮੀ ਪੇਸ਼ੀ ਨਜ਼ਰ ਆਵੇ ਤਾਂ ਪਿਆਰ ਨਾਲ ਬਾਈਂਡਰ ਜਾਂ ਪਬਲਿਸ਼ਰ ਨੂੰ ਸਮਝਾਉਣਗੇ।

ਉਸਤਾਦ ਯਮਲਾ ਜੱਟ ਦੀ ਸ਼ਾਗਿਰਦ ਪ੍ਰੰਪਰਾ ਉੱਤੇ ਲਿਖੀ ਮੇਰੀ ਪਹਿਲੀ ਕਿਤਾਬ "ਤੂੰਬੀ ਦੇ ਵਾਰਿਸ" (੧੯੯੪) ਦੀ ਭੂਮਿਕਾ ਵੀ ਕਸੇਲ ਜੀ ਨੇ ਹੀ ਲਿਖੀ ਤੇ ਫਿਰ ਉਸਤਾਦ ਯਮਲਾ ਜੱਟ ਦੀ ਜੀਵਨੀ ਤੇ ਕਿਤਾਬ "ਅਮਰ ਆਵਾਜ਼" (੧੯੯੭) ਦੀ ਭੂਮਿਕਾ ਵੀ ਕਸੇਲ ਜੀ ਨੇ ਹੀ ਲਿਖੀ। ਇੰਜ ਮੇਰਾ ਹੌਸਲਾ ਵੀ ਵਧਿਆ ਤੇ ਕਸੇਲ ਤੋਂ ਪਿਆਰ ਤੇ ਆਸ਼ੀਰਵਾਦ ਵੀ ਮਿਲਿਆ। ਕਰਨੈਲ ਸਿੰਘ ਪਾਰਸ ਰਾਮੂਵਾਲੀਆ (ਸ਼੍ਰੋਮਣੀ ਕਵੀਸ਼ਰ) ਦੀ ਜੀਵਨੀ ਤੇ ਰਚਨਾ ਬਾਰੇ ਕਿਤਾਬ (ਸਾਲ ੨੦੦੦) ਬਾਰੇ ਕਸੇਲ ਜੀ ਨੇ ਵਿਸ਼ੇਸ਼ ਰਿਵੀਊ (ਲੇਖ) ਲਿਖਿਆ...... ਉਹਨਾਂ ਨੂੰ ਮੈਂ, ਜਦ ਵੀ ਪਟਿਆਲੇ ਜਾਣਾ, ਆਪਣੀ ਕੋਈ ਨਾ ਕੋਈ ਰਚਨਾ ਜ਼ਰੂਰ ਸੁਣਾਂਦਾ ਹਾਂ। ਪੰਜਾਬੀ ਟ੍ਰਿਬਿਊਨ ਵਿੱਚ ਮੇਰੇ ਜੱਜ ਦੇ ਚਪੜਾਸੀ ਵਾਲੇ ਲੇਖਾਂ ਨੂੰ ਕਸੇਲ ਜੀ ਨੇ ਪੜ੍ਹਿਆ ਤੇ ਉਹ ਬੜੇ ਖੁਸ਼ ਹੋਏ, ਕਹਿਣ ਲੱਗੇ, "ਲੇਖਾਂ ਵਿਚਲਾ ਹਾਸ ਰੰਗ ਬੜਾ ਪਿਆਰਾ ਹੈ, ਸਾਰੇ ਲੇਖ ਮੈਨੂੰ ਫਿਰ ਤੋਂ ਪੜ੍ਹ ਕੇ ਸੁਣਾ।"

੧੯੯੬ ਵਿੱਚ ਮੈਂ ਪਟਿਆਲੇ ਭਾਸ਼ਾ ਵਿਭਾਗ ਵਿੱਚ ਆਣ ਲੱਗਾ ਸਾਂ। ਅੱਧ-ਪੱਕਾ ਜਿਹਾ ਨੌਕਰ! ਮੇਰੀ ਇਸ ਭਰਤੀ ਵਿੱਚ ਵੀ ਕਸੇਲ ਜੀ ਦਾ ਯੋਗਦਾਨ ਅਹਿਮ ਸੀ। ਉਸ ਸਮੇਂ ਦੇ ਡਾਇਰੈਕਟਰ ਕੱਕੜ ਜੀ ਨੂੰ ਉਹਨਾਂ ਮੇਰੀ ਨੌਕਰੀ ਪੱਕੀ ਕਰਨ ਲਈ ਸਿਫਾਰਿਸ਼ ਵੀ ਕੀਤੀ ਤੇ ਫਿਰ ਜਦੋਂ ਹਸੀਜਾ ਜੀ ਨਾਲ ਪੇਚਾ ਪਿਆ ਤਾਂ ਕਸੇਲ ਜੀ ਨੇ ਬੜੇ ਯਤਨ ਕੀਤੇ...... ਪਰ ਗੱਲ ਬਣ ਨਾ ਸਕੀ। ਇਸ ਗੱਲੋਂ ਉਹ ਕੁਝ ਚਿਰ ਵਿਭਾਗ ਨਾਲ "ਵਟੇ-ਵਟੇ" ਜਿਹੇ ਵੀ ਰਹੇ, ਪਰ ਵਿਭਾਗ ਵਾਲਿਆਂ ਉਹਨਾਂ ਨੂੰ ਫਿਰ "ਰਾਜ਼ੀ" ਕਰ ਹੀ ਲਿਆ। ਖ਼ੈਰ.....ਇਹ ਚਿੱਠੇ ਲੰਬੇ ਹਨ। ਮੈਂ ਗੱਲ ਕਸੇਲ ਜੀ ਦੀ ਸੰਗਤ ਦੀ ਕਰ ਰਿਹਾ ਸਾਂ– ਮੇਰੇ ਵਰਗੇ ਅਨੇਕਾਂ ਮੁੰਡੇ ਉਹਨਾਂ ਦੀ ਸੰਗਤ ਵਿੱਚ ਰਹਿਕੇ, ਉੱਚੀਆਂ ਤਾਲੀਮਾਂ ਹਾਸਿਲ ਕਰ ਗਏ ਹਨ ਤੇ ਅੱਜ ਉਹ ਚੰਗੇ ਚੰਗੇ ਅਹੁਦਿਆਂ ਤੇ ਲੱਗੇ ਹੋਏ ਹਨ। ਕਸੇਲ ਜੀ ਦੀ ਸੰਗਤ ਨੇ ਉਹਨਾਂ ਦੀ ਜ਼ਿੰਦਗੀ ਸੰਵਾਰੀ ਹੈ। ਮੈਨੂੰ ਕਸੇਲ ਜੀ ਨੇ ਕਿਹਾ ਸੀ, "ਤੂੰ ਮੇਰੇ ਕੋਲ ਰਹਿ, ਮੈਂ ਤੈਨੂੰ ਆਪਣੀ ਨਿਗਰਾਨੀ ਹੇਠ ਪੜ੍ਹਾਵਾਂਗਾ। ਚੰਗੇ ਥਾਂ ਲੱਗ ਜਾਵੇਂਗਾ।"

ਪਰ ਮੈਂ ਕੁਝ ਮਜਬੂਰੀਆਂ ਕਾਰਨ ਉਹਨਾਂ ਕੋਲੋਂ ਆ ਗਿਆ ਸਾਂ। ਹੁਣ ਵੀ ਜਦ ਕਦੀ ਜਾਂਦਾ ਹਾਂ ਤਾਂ ਉਹ ਇਹੋ ਗੱਲ ਕਹਿੰਦੇ ਹਨ, "ਕਾਕਾ ਨਿੰਦਰ ਤੂੰ ਅੱਗੋਂ ਪੜ੍ਹ ਲੈ...... ਸਾਡੇ ਕੋਲ ਰਹਿ।" ਮੇਰੀਆਂ ਮਜਬੂਰੀਆਂ ਤੇ ਬੰਧਨ ਹੀ ਅਜਿਹੇ ਹਨ ਕਿ ਮੈਂ ਹੋਰ ਪਾਸੇ "ਹੁਰਲ੍ਹ ਹੁਰਲ੍ਹ" ਕਰਦਾ ਫਿਰੀ ਜਾਂਦਾ ਹਾਂ ਉਹਨਾਂ ਦੀ ਸੰਗਤ ਹੋਰ ਵਧੇਰੇ ਨਹੀਂ ਮਾਣ ਸਕਿਆ.... ਜਦ ਜਾਈਦੈ ਇੱਕ ਦੋ ਦਿਨ (ਵੱਧ ਤੋਂ ਵੱਧ) ਰਹਿ ਕੇ ਮੁੜ ਆਈਦੈ। ਕਹਿੰਦੇ ਹਨ ਕਿ, "ਗੱਲ ਹੁੰਦੀ ਐ ਭਾਗਾਂ ਦੀ, ਗੁਰਬਾਣੀ ਵਿੱਚ ਵੀ ਆਉਂਦਾ ਹੈ ਕਿ ਬਿਨ ਭਾਗਾਂ ਤੋਂ ਸਾਧ-ਸੰਗਤ ਨਹੀਂ ਲੱਭਦੀ। ਕਸੇਲ ਜੀ ਇੱਕ ਪੁੱਜੇ ਹੋਏ ਸਾਧੂ ਹੀ ਤਾਂ ਹਨ, ਸਗੋਂ ਉਹ ਤਾਂ ਅਸਲੀ ਸਾਧੂ ਹਨ–ਦਿਲ ਦਰਵੇਸ਼, ਦਿਲ ਦਰਿਆ, ਸ਼ਾਂਤ ਸੁਭਾਅ। ਏਨਾ ਢੇਰ ਸਾਹਿਤ ਰਚਿਆ ਹੈ, ਉਹਨਾਂ ਇਹ ਹਰੇਕ ਕਿਸੇ ਦੇ ਹਿੱਸੇ ਦਾ ਕੰਮ ਨਹੀਂ। ਨਿਰਸਵਾਰਥ ਸਾਹਿਤ ਸੇਵਾ। ਕੋਈ ਲੋਭ, ਲਾਲਚ, ਭੁੱਖ, ਤ੍ਰਿਸ਼ਨਾ ਉੱਕਾ ਨਹੀਂ। ਕਦੇ ਕਿਸੇ ਅੱਗੇ ਹੱਥ ਨਹੀਂ ਅੱਡਿਆ, ਜਿਵੇਂ ਸਾਡੇ ਆਮ ਲੇਖਕ ਭਟਕਦੇ ਫਿਰਦੇ ਹਨ।

ਇੱਕ ਹੋਰ ਖ਼ਾਸ ਗੱਲ–ਕੀ ਹੋਇਆ ਜੇ ਕਸੇਲ ਜੀ ਦੀਆਂ ਅੱਖਾਂ ਦੀ ਜੋਤ ਨਹੀਂ ਹੈ ਪਰ ਜਿਹੜੀ ਜੋਤ ਦਾ ਬੇਥਾਹ ਚਾਨਣਾ ਉਹਨਾਂ ਦੇ ਅੰਦਰ ਹੈ ਉਹ ਸ਼ਾਇਦ ਕਿਸੇ ਕੋਲ ਨਹੀਂ। ਉਹਨਾਂ ਨੂੰ ਦੇਖਦੇ ਇੰਜ ਲਗਦੈ ਬਈ ਜਿਵੇਂ ਕੋਈ ਅਜਿਹੀ ਔਕੜ ਉਹਨਾਂ ਨੂੰ ਹੈ ਹੀ ਨਹੀਂ। ਉਹ ਸਭ ਕੁਝ ਆਪਣਾ ਆਪਣੇ ਆਪ ਜੁ ਕਰਦੇ ਹਨ। ਕਸੇਲ ਜੀ ਦੀ ਸੰਗਤ ਬੜਾ ਕੁਝ ਸਿਖਾਉਣ ਵਾਲੀ, ਭਟਕਿਆਂ ਨੂੰ ਰਾਹੇ ਪਾਉਣ ਵਾਲੀ, ਤੇ ਜੀਵਨ ਸਫ਼ਲ ਬਣਾਉਣ ਵਾਲੀ ਹੈ, ਜੇ ਕੋਈ ਮਾਣੇ ਤਾਂ......!

*–ਪਿੰਡ ਘੁਗਿਆਣਾ*
*ਜ਼ਿਲ੍ਹਾ ਫਰੀਦਕੋਟ*
*੦੧੬੩੯-੨੮੦੭੭*

# ਬਚਿਤ੍ਰ ਨਾਟਕ-ਇਕ ਅਪੂਰਵ ਕ੍ਰਿਤੀ

**ਅਧਿਆਇ ਦੂਜਾ**

—ਪ੍ਰਿੰ. ਬੇਅੰਤ ਕੌਰ

## ਬੰਸ ਬਰਨਨ

ਇਸ ਅਧਿਆਏ ਵਿਚ ਗੁਰੂ ਗੋਬਿੰਦ ਸਿੰਘ ਜੀ ਅਕਾਲ ਪੁਰਖ, ਦੀਨ ਦਿਆਲ ਦੀ ਮਹਿਮਾ ਦਾ ਗੁਣਗਾਣ ਕਰਦਿਆਂ ਹੋਇਆਂ, ਸ੍ਰਿਸ਼ਟੀ ਦੀ ਰਚਨਾ, ਬੇਦੀ ਅਤੇ ਸੋਢੀ ਵੰਸ਼ ਦੀ ਉਤਪਤੀ ਬਾਰੇ ਚਾਨਣਾ ਪਾਉਂਦੇ ਹਨ। ਸਭ ਤੋਂ ਪਹਿਲਾਂ ਸ਼ੇਖ ਸਾਂਈ (ਵਿਸ਼ਨੂੰ ਜੀ) ਹੋਏ ਹਨ। ਉਹ ਸ਼ੇਸ਼ਨਾਗ ਦੀ ਸੇਜਾ ਉੱਤੇ ਬਿਰਾਜਦੇ ਹਨ। ਸ਼ੇਖ ਸਾਂਈ ਜੀ ਨੇ ਆਪਣੇ ਇਕ ਕੰਨ ਵਿਚੋਂ ਮੈਲ ਕੱਢੀ, ਜਿਸ ਤੋਂ ਮਧੁ ਅਤੇ ਕੈਟਭ ਨਾਮ ਦੇ ਦੈਂਤ ਪੈਦਾ ਹੋਏ। ਦੂਸਰੇ ਕੰਨ ਦੀ ਮੈਲ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ। ਦਖ਼ਸ਼ ਪ੍ਰਜਾਪਤਿ ਦੀਆਂ ਦਸ ਹਜ਼ਾਰ ਲੜਕੀਆਂ ਹੋਈਆਂ। ਉਹਨਾਂ ਲੜਕੀਆਂ ਦਾ ਵਿਆਹ ਰਾਜਿਆਂ ਅਤੇ ਰਿਸ਼ੀਆਂ ਨਾਲ ਹੋ ਗਿਆ। ਉਹਨਾਂ ਵਿਚੋਂ ਦਿੱਤੀ, ਅਦਿੱਤੀ, ਬਨਤਾ ਅਤੇ ਕਦਰੂ ਦਾ ਵਿਆਹ ਕਸ਼ਯਪ ਰਿਸ਼ੀ ਨਾਲ ਹੋਇਆ, ਜਿਨ੍ਹਾਂ ਵਿਚੋਂ ਦੇਵਤੇ, ਦੈਂਤ, ਸੱਪ, ਅਤੇ ਗਰੁੜ ਆਦਿਕ ਉਤਪੰਨ ਹੋਏ। ਅਦਿੱਤੀ ਦਾ ਪੁੱਤਰ ਸੂਰਜ ਪੈਦਾ ਹੋਇਆ, ਉਸ ਤੋਂ ਸੂਰਜ ਵੰਸ਼ ਚਲ ਪਿਆ। ਉਸ ਸੂਰਜ ਵੰਸ਼ ਵਿਚੋਂ ਰਘੂ ਰਾਜਾ ਹੋਇਆ। ਉਸ ਤੋਂ ਅੱਜ ਤੇ ਫਿਰ ਦਸ਼ਰਥ ਰਾਜਾ ਉਤਪੰਨ ਹੋਏ। ਦਸ਼ਰਥ ਦੀਆਂ ਤਿੰਨ ਰਾਣੀਆਂ ਤੋਂ ਚਾਰ ਪੁੱਤਰ ਰਾਮਚੰਦਰ ਜੀ, ਭਰਤ, ਲਕਸ਼ਮਨ ਅਤੇ ਸ਼ਤਰੂਗਨ ਪੈਦਾ ਹੋਏ। ਰਾਮਚੰਦਰ ਜੀ ਦੇ ਦੋ ਸਪੁੱਤਰ ਲਵ ਅਤੇ ਕੁਸ਼ ਹੋਏ। ਲਵ ਨੇ ਲਾਹੌਰ ਅਤੇ ਕੁਸ਼ ਨੇ ਕਸੂਰ ਸ਼ਹਿਰ ਵਸਾਇਆ। ਉਹਨਾਂ ਦੀਆਂ ਕਈਆਂ ਪੀੜ੍ਹੀਆਂ ਬੀਤਣ ਤੋਂ ਉਪਰੰਤ ਲਉ ਦੇ ਤਖਤ ਤੇ ਕਾਲਰਾਇ ਅਤੇ ਕੁਸ਼ੂ ਦੀ ਗੱਦੀ ਉੱਤੇ ਕਾਲਕੇਤ ਰਾਜਾ ਹੋਇਆ। ਉਹਨਾਂ ਦੋਹਾਂ ਦੀ ਬਹੁਤ ਦੇਰ ਲੜਾਈ ਹੋਈ। ਅੰਤ ਵਿਚ ਕਾਲਰਾਇ ਨੇ ਕਾਲਕੇਤੁ ਨੂੰ ਜਿੱਤ ਲਿਆ ਅਤੇ ਪੰਜਾਬ ਵਿਚੋਂ ਕੱਢ ਦਿੱਤਾ। ਉਹ ਸਨੌਢ ਚਲਾ ਗਿਆ ਤੇ ਉਥੋਂ ਦੇ ਰਾਜੇ ਦੀ ਕੁੜੀ ਨਾਲ ਵਿਆਹ ਕਰ ਲਿਆ। ਉਹਨਾਂ ਦੇ ਘਰ ਇਕ ਪੁੱਤਰ ਉਤਪੰਨ ਹੋਇਆ, ਜਿਸ ਦਾ ਨਾਮ ਸੋਢੀ ਰਾਇ ਰੱਖਿਆ, ਅਤੇ ਸੋਢੀ ਵੰਸ਼ ਦਾ ਆਰੰਭ ਹੋ ਗਿਆ। ਇਸ ਅਧਿਆਇ ਵਿਚ ੩੨ ਚਉਪਈਆਂ ਅਤੇ ੪ ਦੋਹਰੇ ਮਿਲਾ ਕੇ ਕੁਲ ੩੬ ਛੰਦ ਹਨ।

### ਚੌਪਈ॥

**ਤੁਮਰੀ ਮਹਿਮਾ ਅਪਰ ਅਪਾਰਾ॥**
**ਜਾਕਾ ਲਹਿਓ ਨ ਕਿਨਹੂ ਪਾਰਾ॥**
**ਦੇਵ ਦੇਵ ਰਾਜਨ ਕੇ ਰਾਜਾ॥**
**ਦੀਨ ਦਿਆਲ ਗਰੀਬ ਨਿਵਾਜਾ॥੧॥**

**ਸ਼ਬਦਾਰਥ** : ਤੁਮਰੀ - ਤੇਰੀ। ਦੇਵ - ਦੇਵਤਿਆਂ ਦਾ ਪੂਜਯ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ਪ੍ਰਭੂ ਤੇਰੀ ਮਹਿਮਾ ਦਾ ਕੋਈ ਪਾਰ ਪਾ ਨਹੀਂ ਸਕਦਾ, ਉਹ ਪਰ੍ਹੇ ਤੋਂ ਪਰ੍ਹੇ ਹੈ। ਕੋਈ ਵੀ ਉਸਦਾ ਅੰਤ ਨਹੀਂ ਪਾ ਸਕਦਾ। ਆਪ ਦੇਵਤਿਆਂ ਦੇ ਦੇਵ ਅਤੇ ਰਾਜਿਆਂ ਦੇ ਰਾਜਾ ਹੋ। ਆਪ ਦੀਨ ਦਇਆਲ ਹੋ ਭਾਵ ਗਰੀਬਾਂ ਉੱਤੇ ਕ੍ਰਿਪਾ ਕਰਨ ਵਾਲੇ ਹੋ ਅਤੇ ਉਹਨਾਂ ਨੂੰ ਨਿਵਾਜਦੇ ਹੋ।

### ਦੋਹਿਰਾ॥

**ਮੂਕ ਉਚਰੈ ਸਾਸਤ੍ਰ ਖਟਿ ਪਿੰਗ ਗਿਰਨ ਚੜਿ ਜਾਇ॥**
**ਅੰਧ ਲਖੈ ਬਧਰੋ ਸੁਨੈ ਜੌ ਕਾਲ ਕ੍ਰਿਪਾ ਕਰਾਇ॥੨॥**

**ਸ਼ਬਦਾਰਥ** : ਮੂਕ - ਗੂੰਗਾ। ਖਟ - ਛੇ। ਪਿੰਗੁ - ਪਿੰਗਲਾ। ਗਿਰਨ - ਪਹਾੜ। ਅੰਧ - ਅੰਨ੍ਹਾਂ। ਬਧਰੋ - ਬੋਲਾ। ਲਖੈ - ਵੇਖ ਸਕਦਾ ਹੈ।

**ਭਾਵਾਰਥ** : ਗੂੰਗਾ ਆਦਮੀ ਛੇ ਸ਼ਾਸਤ੍ਰਾਂ ਨੂੰ ਉਚਾਰ ਸਕਦਾ ਹੈ, ਪਿੰਗਲਾ ਪਹਾੜਾਂ ਉੱਤੇ ਚੜ੍ਹ ਜਾਂਦਾ ਹੈ, ਅੰਨ੍ਹਾ ਵੇਖਣ ਲੱਗ ਜਾਂਦਾ ਹੈ, ਬੋਲਾ ਸੁਣਨ ਲੱਗ ਪੈਂਦਾ ਹੈ, ਜੇਕਰ ਉਹਨਾਂ ਸਾਰਿਆਂ ਉੱਤੇ ਕਾਲ ਪੁਰਖ ਪ੍ਰਭੂ ਦੀ ਕ੍ਰਿਪਾ ਹੋ ਜਾਏ।

### ਚੌਪਈ॥

**ਕਹਾ ਬੁੱਧ ਪ੍ਰਭ ਤੁੱਛ ਹਮਾਰੀ॥**
**ਬਰਨਿ ਸਕੈ ਮਹਿਮਾ ਜੁ ਤਿਹਾਰੀ॥**
**ਹਮ ਨ ਸਕਤ ਕਰਿ ਸਿਫਤ ਤੁਮਾਰੀ॥**
**ਆਪ ਲੇਹੁ ਤੁਮ ਕਥਾ ਸੁਧਾਰੀ॥੩॥**

**ਸ਼ਬਦਾਰਥ** : ਬਰਨ - ਵਰਨਨ।

**ਭਾਵਾਰਥ** : ਹੇ ਮੇਰੇ ਪ੍ਰਭੂ ਮੇਰੀ ਬਹੁਤ ਹੀ ਤੁੱਛ ਬੁੱਧੀ ਹੈ ਇਸ ਲਈ ਮੈਂ ਆਪ ਜੀ ਦੀ ਮਹਿਮਾ ਦਾ ਵਰਣਨ ਨਹੀਂ ਕਰ ਸਕਦਾ। ਮੈਂ ਤਾਂ ਆਪ ਦੀ ਸਿਫਤ ਕਰਨ ਤੋਂ ਅਸਮਰੱਥ ਹਾਂ। ਇਸ ਲਈ ਆਪ ਜੀ ਆਪ ਹੀ ਆਪਣੀ ਕਥਾ ਨੂੰ ਸੁੱਧ ਬਣਾ ਲਵੋ।

**ਕਹਾ ਲਗੈ ਇਹੁ ਕੀਟ ਬਖਾਨੈ॥**

**ਮਹਿਮਾ ਤੋਰਿ ਤੁਹੀ ਪ੍ਰਭ ਜਾਨੈ॥**
**ਪਿਤਾ ਜਨਮ ਜਿਮ ਪੂਤ ਨ ਪਾਵੈ॥**
**ਕਹਾ ਤਵਨ ਕਾ ਭੇਦ ਬਤਾਵੈ॥੪॥**

**ਸ਼ਬਦਾਰਥ** : ਕੀਟ-ਕੀੜਾ, ਤੁੱਛ ਜੀਵ।

**ਭਾਵਾਰਥ** : ਮੈਂ ਇੱਕ ਤੁੱਛ ਜਿਹਾ ਕੀੜਾ ਆਪ ਦਾ ਦਾਸ ਆਪ ਜੀ ਦੀ ਮਹਿਮਾ ਦਾ ਵਰਣਨ ਕਿਥੋਂ ਤਕ ਕਰਾਂ ? ਆਪ ਜੀ ਆਪਣੀ ਮਹਿਮਾ ਨੂੰ ਆਪ ਹੀ ਜਾਣਦੇ ਹੋ, ਜਿਵੇਂ ਪਿਤਾ ਦੇ ਜਨਮ ਬਾਰੇ ਪੁੱਤਾਂ ਨੂੰ ਕੁਝ ਵੀ ਗਿਆਨ ਨਹੀਂ ਹੁੰਦਾ, ਉਸਦਾ ਭੇਦ ਉਹ ਕੀ ਦੱਸ ਸਕਦਾ ਹੈ ?

**ਤੁਮਰੀ ਪ੍ਰੰਭਾ ਤੁਮੈ ਬਨਿ ਆਈ॥**
**ਅਉਰਨ ਤੇ ਨਹੀ ਜਾਤ ਬਤਾਈ॥**
**ਤੁਮਰੀ ਕ੍ਰਿਆ ਤੁਮਹੀ ਪ੍ਰਭ ਜਾਨੋ॥**
**ਊਚ ਨੀਚ ਕਸ ਸਕਤ ਬਖਾਨੋ॥੫॥**

**ਸ਼ਬਦਾਰਥ** : ਕ੍ਰਿਆ - ਕੌਤਕ। ਕਸ - ਕਿਸ ਤਰ੍ਹਾਂ।

**ਭਾਵਾਰਥ** : ਆਪ ਜੀ ਆਪਣੀ ਮਹਿਮਾ ਤਾਂ ਆਪ ਹੀ ਜਾਣਦੇ ਹੋ, ਹੋਰ ਦੂਸਰੇ ਉਸ ਮਹਿਮਾ ਬਾਰੇ ਦੱਸ ਹੀ ਨਹੀਂ ਸਕਦੇ। ਆਪ ਜੀ ਆਪਣੇ ਕੌਤਕਾਂ ਬਾਰੇ ਆਪ ਹੀ ਜਾਣਦੇ ਹੋ, ਇਕ ਉੱਚੇ ਦੀ ਮਹਿਮਾ ਦਾ ਵਰਣਨ ਇੱਕ ਨੀਚ ਕਿਵੇਂ ਕਰ ਸਕਦਾ ਹੈ।

**ਸੇਸਨਾਗ ਸਿਰ ਸਹਸ ਬਨਾਈ॥**
**ਦ੍ਵੈ ਸਹੰਸ ਰਸਨਾਹ ਸੁਹਾਈ॥**
**ਰਟਤ ਅਬ ਲਗੇ ਨਾਮ ਅਪਾਰਾ॥**
**ਤੁਮਰੋ ਤਊ ਨ ਪਾਵਤ ਪਾਰਾ॥੬॥**

**ਸ਼ਬਦਾਰਥ** : ਸਹਸ - ਹਜ਼ਾਰ। ਦ੍ਵੈ ਸਹੰਸ-ਦੋ ਹਜ਼ਾਰ। ਰਸਨਾਹ - ਜੀਭਾਂ।

**ਭਾਵਾਰਥ** : ਆਪ ਨੇ ਸ਼ੇਸ਼ਨਾਗ ਦੇ ਹਜ਼ਾਰ ਸਿਰ ਬਣਾਏ ਹੋਏ ਹਨ, ਜਿਸ ਵਿਚ ਦੋ ਹਜ਼ਾਰ ਜੀਭਾਂ ਸੋਭ ਰਹੀਆਂ ਹਨ। ਹੁਣ ਤੱਕ ਉਹ ਆਪ ਜੀ ਦੇ ਬੇਅੰਤ ਨਾਵਾਂ ਦਾ ਉਚਾਰਨ ਕਰਦਾ ਰਹਿੰਦਾ ਹੈ, ਪਰ ਫਿਰ ਵੀ ਆਪ ਜੀ ਦਾ ਭੇਦ ਨਹੀਂ ਪਾ ਸਕਿਆ।

**ਤੁਮਰੀ ਕ੍ਰਿਆ ਕਹਾ ਕੋਊ ਕਹੈ॥**
**ਸਮਝਤ ਬਾਤ ਉਰਝ ਮਤਿ ਰਹੈ॥**
**ਸੂਛਮ ਰੂਪ ਨਾ ਬਰਨਾ ਜਾਈ॥**
**ਬਿਰਧ ਸਰੂਪਹਿ ਕਹੋ ਬਨਾਈ॥੭॥**

**ਸ਼ਬਦਾਰਥ** : ਉਰਝਿ - ਉਲਝ ਕੇ। ਸੂਛਮ - ਛੋਟੇ ਤੋਂ ਛੋਟਾ। ਬਿਰਧ - ਵੱਡੇ ਤੋਂ ਵੱਡਾ।

**ਭਾਵਾਰਥ** : ਆਪ ਜੀ ਦੀ ਕਰਨੀ ਦਾ ਕੋਈ ਕਿਥੋਂ ਤੱਕ ਕਹਿ ਸਕਦਾ ਹੈ ? ਆਪ ਦੀ ਗਤਿ ਨੂੰ ਸਮਝਣ ਲਗਿਆਂ ਬੁੱਧੀ ਉਲਝ ਕੇ ਰਹਿ ਜਾਂਦੀ ਹੈ। ਆਪਦੇ ਛੋਟੇ ਤੋਂ ਛੋਟੇ ਸੂਖਮ ਰੂਪ ਦਾ ਤਾਂ ਵਰਣਨ ਹੀ ਨਹੀਂ ਕੀਤਾ ਜਾ ਸਕਦਾ, ਇਸ ਲਈ ਮੈਂ ਆਪਦੇ ਵਿਰਾਟ ਸਰੂਪ ਦਾ ਹੀ ਵਰਣਨ ਕਰਦਾ ਹਾਂ।

**ਤੁਮਰੀ ਪ੍ਰੇਮ ਭਗਤਿ ਜਬ ਗਹਿ ਹੌ॥**
**ਛੋਰ ਕਥਾ ਸਭ ਹੀ ਤਬ ਕਹਿ ਹੌ॥**
**ਅਬ ਮੈਂ ਕਹੋ ਸੁ ਅਪਨੀ ਕਥਾ॥**
**ਸੋਢੀ ਬੰਸ ਉਪਜਿਆ ਜਥਾ॥੮॥**

**ਸ਼ਬਦਾਰਥ** : ਗਹਿ ਹੌ - ਪ੍ਰਾਪਤ ਕਰਾਂਗਾ। ਛੋਰ - ਖੋਲ੍ਹ ਕੇ ਵਿਸਥਾਰ ਸਹਿਤ। ਜਥਾ - ਜਿਸ ਤਰ੍ਹਾਂ।

**ਭਾਵਾਰਥ** : ਹੇ ਮੇਰੇ ਅਕਾਲ ਪੁਰਖ ਪ੍ਰਭੂ ਜਦੋਂ ਮੈਂ ਆਪ ਜੀ ਦੀ ਪ੍ਰੇਮਾ ਭਗਤੀ ਨੂੰ ਗ੍ਰਹਿਣ ਕਰਾਂਗਾ, ਉਦੋਂ ਹੀ ਸਾਰੀ ਕਥਾ ਭਾਵ ਆਦਿ ਕਾਲ ਦੀ ਕਥਾ ਵਿਸਥਾਰ ਨਾਲ ਖੋਹਲ ਕੇ ਕਹਿ ਸਕਾਂਗਾ, ਹੁਣ ਮੈਂ ਆਪਣੀ ਕਥਾ ਕਹਿੰਦਾ ਹਾਂ ਜਿਸ ਤਰ੍ਹਾਂ ਸੋਢੀ ਬੰਸ ਪੈਦਾ ਹੋਇਆ ਹੈ।

## ਦੋਹਰਾ॥

**ਪ੍ਰਿਥਮ ਕਥਾ ਸੰਛੇਪਤੇ ਕਹੋ ਸੁ ਹਿਤ ਚਿਤੁ ਲਾਇ॥**
**ਬਹੁਰਿ ਬਡੋ ਬਿਸਥਾਰ ਕੈ ਕਹਿਹੌ ਸਭੋ ਸੁਨਾਇ॥੯॥**

**ਸ਼ਬਦਾਰਥ** : ਪ੍ਰਿਥਮ - ਪਹਿਲਾਂ। ਸੰਛੇਪ - ਥੋੜੇ ਵਿਚ। ਬਹੁਰਿ - ਫਿਰ।

**ਭਾਵਾਰਥ** : ਪਹਿਲਾਂ ਮੈਂ ਆਪਣੇ ਚਿੱਤ ਵਿਚ ਪ੍ਰੇਮ ਪਿਆਰ ਨਾਲ ਸੰਖੇਪ ਰੂਪ ਵਿਚ ਕਥਾ ਕਹਿੰਦਾ ਹਾਂ, ਫਿਰ ਇਸ ਕਥਾ ਨੂੰ ਵਿਸਥਾਰ ਕਰਕੇ ਸਾਰਿਆਂ ਨੂੰ ਸੁਣਾਵਾਂਗਾ।

## ਚੌਪਈ॥

**ਪ੍ਰਿਥਮ ਕਾਲ ਜਬ ਕਰਾ ਪਸਾਰਾ॥**
**ਓਅੰਕਾਰ ਤੇ ਸ੍ਰਿਸਟਿ ਉਪਾਰਾ॥**
**ਕਾਲਸੈਣ ਪ੍ਰਥਮੈ ਭਇਓ ਭੂਪਾ॥**
**ਅਧਿਕ ਅਤੁਲ ਬਲਿ ਰੂਪ ਅਨੂਪਾ॥੧੦॥**

**ਸ਼ਬਦਾਰਥ** : ਸ੍ਰਿਸ਼ਟੀ - ਸੰਸਾਰ। ਉਪਾਰਾ - ਉਪਜਾਇਆ। ਅਤੁੱਲ - ਜਿਸਦੇ ਬਰਾਬਰ ਕੋਈ ਨਾ ਹੋਵੇ।

**ਭਾਵਾਰਥ** : ਅਕਾਲ ਪੁਰਖ ਨੇ ਜਦੋਂ ਸਭ ਤੋਂ ਪਹਿਲਾਂ ਇਸ ਸ੍ਰਿਸ਼ਟੀ ਦਾ ਪਸਾਰਾ ਕੀਤਾ, ਤਾਂ ਓਅੰ ਸ਼ਬਦ ਤੋਂ ਹੀ ਸ੍ਰਿਸ਼ਟਿ ਦੀ ਰਚਨਾ ਕੀਤੀ। ਸਾਰਿਆਂ ਤੋਂ ਪਹਿਲਾਂ ਰਾਜਾ ਕਾਲ ਸੈਨ ਹੋਇਆ, ਜੋ ਵੱਡੇ ਰੂਪ ਵਾਲਾ, ਅਤੁੱਲ ਬਲ ਵਾਲਾ ਅਤੇ ਅਤਿ ਸੁੰਦਰ ਸੀ।

**ਕਾਲਕੇਤ ਦੂਸਰ ਭੂਅ ਭਇਓ॥**
**ਕ੍ਰੂਰ ਬਰਸ ਤੀਸਰ ਜਗ ਠਯੋ॥**
**ਕਾਲਧੁਜ ਚਤੁਰਥ ਨ੍ਰਿਪ ਸੋਹੈ॥**
**ਜਿਹਤੇ ਭਯੋ ਜਗਤ ਸਭ ਕੋ ਹੈ॥੧੧॥**

**ਸ਼ਬਦਾਰਥ** : ਭੂਅ - ਰਾਜਾ। ਭਇਓ - ਹੋਇਆ।

ਭਯੋ - ਸਾਜਿਆ ਗਿਆ।

**ਭਾਵਾਰਥ** : ਕਾਲਕੇਤ ਨਾਮ ਦਾ ਦੂਸਰਾ ਰਾਜਾ ਜਗਤ ਵਿਚ ਹੋਇਆ, ਇਸ ਸੰਸਾਰ ਵਿਚ ਤੀਸਰਾ ਰਾਜਾ ਕੂਰਬਰਸ ਹੋਇਆ ਅਤੇ ਚੌਥਾ ਰਾਜਾ ਕਾਲਧ੍ਵਜ ਦੇ ਰੂਪ ਵਿਚ ਸੁਸ਼ੋਭਿਤ ਹੋਇਆ ਅਤੇ ਉਸ ਤੋਂ ਹੀ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ।

**ਸਹਸਰਾਛ ਜਾ ਕੋ ਸੁਭ ਸੋਹੈ ॥**
**ਸਹਸ ਪਾਦ ਜਾ ਕੇ ਤਨ ਮੋ ਹੈ ॥**
**ਸੇਖਨਾਗ ਪਰ ਸੋਇਬੋ ਕਰੈ ॥**
**ਜਗ ਤਿਹ ਸੇਖਸਾਇ ਉਚਰੈ ॥੧੨॥**

**ਸ਼ਬਦਾਰਥ** : ਸਹਸਰਾਛ - ਹਜ਼ਾਰ ਅੱਖਾਂ। ਪਾਦ - ਪੈਰ। ਸੇਖ - ਨਾਗ ਹਜ਼ਾਰ ਮੂੰਹ ਵਾਲਾ, ਇਕ ਸੱਪ। ਸੇਖ ਸਾਇ - ਸ਼ੇਸ਼ਨਾਗ ਉੱਤੇ ਸੌਣ ਵਾਲਾ।

**ਭਾਵਾਰਥ** : ਜਿਸਦੇ ਸਰੀਰ ਉੱਤੇ ਹਜ਼ਾਰ ਸੁਹਣੀਆਂ ਅੱਖਾਂ ਸੋਭਦੀਆਂ ਹਨ, ਜਿਸਦੇ ਸਰੀਰ ਵਿਚ ਹਜ਼ਾਰ ਪੈਰ ਹਨ, ਜੋ ਸ਼ੇਸ਼ਨਾਗ ਉੱਤੇ ਸੌਂਦਾ ਹੈ, ਉਸਨੂੰ ਸੰਸਾਰ ਸੇਖ ਸਾਂਈ ਕਹਿੰਦਾ ਹੈ।

**ਏਕ ਸ੍ਰਵਣ ਤੇ ਮੈਲੁ ਨਿਕਾਰਾ ॥**
**ਤਾਤੇ ਮਧੁਕੀਟਭ ਤਨ ਧਾਰਾ ॥**
**ਦੁਤੀਅ ਕਾਨ ਤੇ ਮੈਲੁ ਨਿਕਾਰੀ ॥**
**ਤਾਤੇ ਭਈ ਸ੍ਰਿਸਟਿ ਇਹ ਸਾਰੀ ॥੧੩॥**

**ਸ਼ਬਦਾਰਥ** : ਸ੍ਰਵਣ - ਕੰਨ। ਦੁਤੀਅ - ਦੂਸਰਾ।

**ਭਾਵਾਰਥ** : ਉਸ ਸੇਖਸਾਈ ਨੇ ਆਪਣੇ ਇਕ ਕੰਨ ਵਿਚੋਂ ਮੈਲ ਕੱਢੀ, ਉਸਤੋਂ ਮਧੁ ਅਤੇ ਕੈਟਭ ਦੈਂਤ ਪੈਦਾ ਹੋ ਗਏ। ਦੂਸਰੇ ਕੰਨ ਵਿਚੋਂ ਮੈਲ ਕੱਢੀ ਅਤੇ ਉਸ ਤੋਂ ਇਸ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ।

**ਤਿਨ ਕੋ ਕਾਲ ਬਹੁਰ ਬਧ ਕਰਾ ॥**
**ਤਿਨ ਕੋ ਮੇਦ ਸਮੁੰਦ ਮੋ ਪਰਾ ॥**
**ਚਿਕਨ ਤਾਸ ਜਲ ਪਰ ਤਿਰ ਰਹੀ ॥**
**ਮੇਧਾ ਨਾਮ ਤਬਹਿ ਤੇ ਕਹੀ ॥੧੪॥**

**ਸ਼ਬਦਾਰਥ** : ਬਧ - ਮਾਰ ਦਿੱਤਾ। ਮੇਦ - ਮਿੱਜ, ਚਰਬੀ ਅਤੇ ਖੂਨ ਦਾ ਘੋਲ। ਚਿਕਨਤਾਸ - ਚਿਕਨਾਹਟ, ਥੰਧਿਆਈ। ਮੇਧਾ - ਧਰਤੀ।

**ਭਾਵਾਰਥ** : ਉਸ ਮਧੁ ਅਤੇ ਕੈਟਭ ਨੂੰ ਕਾਲ ਪੁਰਖ ਨੇ ਫਿਰ ਮਾਰ ਦਿੱਤਾ, ਉਹਨਾਂ ਦੀ ਚਰਬੀ ਸਮੁੰਦਰ ਵਿਚ ਪੈ ਗਈ, ਉਹ ਚਿਕਨਾਈ ਪਾਣੀ ਉੱਤੇ ਤਰਕੇ ਟਿਕ ਗਈ, ਅਤੇ ਸਹਿਜੇ ਸਹਿਜੇ ਉਹ ਧਰਤੀ ਬਣ ਗਈ। ਇਸ ਕਰਕੇ ਧਰਤੀ ਨੂੰ ਮੇਧਾ ਯਾ ਮੇਧਨੀ ਕਿਹਾ ਜਾਂਦਾ ਹੈ।

**ਸਾਧ ਕਰਮ ਜੋ ਪੁਰਖ ਕਮਾਵੈ ॥**
**ਨਾਮ ਦੇਵਤਾ ਜਗਤ ਕਹਾਵੈ ॥**
**ਕੁਕ੍ਰਿਤ ਕਰਮ ਜੇ ਜਗ ਮੈ ਕਰਹੀ ॥**
**ਨਾਮ ਅਸੁਰ ਤਿਨ ਕੋ ਸਭ ਧਰਹੀ ॥੧੫॥**

**ਸ਼ਬਦਾਰਥ** : ਸਾਧ - ਭਲੇ, ਸਰੇਸ਼ਟ। ਕੁਕ੍ਰਿਤ - ਮੰਦੇ, ਬੁਰੇ।

**ਭਾਵਾਰਥ** : ਜਿਹੜਾ ਮਨੁੱਖ ਭਲੇ ਕੰਮ ਕਰਦਾ ਹੈ, ਉਸਨੂੰ ਇਸ ਸੰਸਾਰ ਵਿਚ ਦੇਵਤਾ ਕਿਹਾ ਜਾਂਦਾ ਹੈ। ਜੇਕਰ ਉਹ ਮੰਦੇ ਕੰਮ ਕਰਦਾ ਹੈ, ਤਾਂ ਸੰਸਾਰ ਵਿਚ ਉਹਨਾਂ ਨੂੰ ਦੈਂਤ ਕਰਕੇ ਆਖਿਆ ਜਾਂਦਾ ਹੈ।

**ਬਹੁ ਬਿਥਾਰ ਕਹ ਲਗੈ ਬਖਾਨੀਅਤ ॥**
**ਗ੍ਰੰਥ ਬਢਨ ਤੇ ਅਤਿ ਡਰੁ ਮਾਨੀਅਤ ॥**
**ਤਿਨ ਤੇ ਹੋਤ ਬਹੁਤ ਨ੍ਰਿਪ ਆਏ ॥**
**ਦੱਛ ਪ੍ਰਜਾਪਤਿ ਜਿਨ ਉਪਜਾਏ ॥੧੬॥**

**ਸ਼ਬਦਾਰਥ** : ਪ੍ਰਜਾਪਤਿ - ਰਾਜੇ।

**ਭਾਵਾਰਥ** : ਮੈਂ ਕਿਥੋਂ ਤੱਕ ਇਹਨਾਂ ਕਥਾਵਾਂ ਦਾ ਵਰਣਨ ਕਰਾਂ, ਕਿਉਂਕਿ ਇਹਨਾਂ ਦਾ ਬਹੁਤ ਵਿਸਥਾਰ ਹੈ, ਜੇਕਰ ਮੈਂ ਇਹਨਾਂ ਕਥਾਵਾਂ ਦਾ ਵਿਸਥਾਰ ਪੂਰਵਕ ਵਰਣਨ ਕਰਨ ਲੱਗਾਂ ਤਾਂ ਮੈਨੂੰ ਡਰ ਹੈ ਕਿ ਇਹ ਇਕ ਬਹੁਤ ਵੱਡਾ ਗ੍ਰੰਥ ਬਣ ਜਾਵੇਗਾ। ਉਹਨਾਂ ਰਾਜਿਆਂ ਤੋਂ ਬਹੁਤ ਸਾਰੇ ਰਾਜੇ ਹੁੰਦੇ ਆਏ ਅਤੇ ਜਿਨ੍ਹਾਂ ਦੱਛ ਰਾਜੇ ਨੂੰ ਪੈਦਾ ਕੀਤਾ।

**ਦਸ ਸਹੰਸ੍ਰ ਤਿਹਿ ਗ੍ਰਿਹ ਭਈ ਕੰਨਿਆ ॥**
**ਜਿਹ ਸਮਾਨ ਕਹ ਲਗੈ ਨ ਅੰਨਿਆ ॥**
**ਕਾਲ ਕ੍ਰਿਆ ਐਸੀ ਤਹ ਭਈ ॥**
**ਤੇ ਸਭ ਬਿਆਹ ਨਰੇਸਨ ਦਈ ॥੧੭॥**

**ਸ਼ਬਦਾਰਥ** : ਸਹੰਸ੍ਰ - ਹਜ਼ਾਰ। ਅੰਨਿਆ - ਹੋਰ ਦੂਜੀਆਂ। ਕ੍ਰਿਆ - ਭਾਣਾ, ਭਾਵੀ। ਨਰੇਸਨ - ਰਾਜਿਆਂ ਨੂੰ।

**ਭਾਵਾਰਥ** : ਦੱਛ ਪ੍ਰਜਾਪਤਿ ਦੇ ਘਰ ਦਸ ਹਜ਼ਾਰ ਕੰਨਿਆਂ ਹੋਈਆਂ, ਜਿਹਨਾਂ ਵਰਗੀਆਂ ਹੋਰ ਕਿਧਰੇ ਵੀ ਨਹੀਂ ਹੋਈਆਂ। ਉਹਨਾਂ ਸਾਰੀਆਂ ਉੱਤੇ ਕਾਲ ਦੀ ਭਾਵੀ ਐਸੀ ਵਰਤੀ ਕਿ ਸਾਰੀਆਂ ਦੀਆਂ ਸਾਰੀਆਂ ਰਾਜਿਆਂ ਨਾਲ ਵਿਆਹੀਆਂ ਗਈਆਂ।

## ਦੋਹਰਾ ॥

**ਬਨਤਾ ਕਦ੍ਰੂ ਦਿਤਿ ਅਦਿਤਿ ਏ ਰਿਖ ਬਰੀ ਬਨਾਇ ॥**
**ਨਾਗ ਨਾਗਰਿਪ ਦੇਵ ਸਭ ਦਈਤ ਲਏ ਉਪਜਾਇ ॥੧੮॥**

**ਸ਼ਬਦਾਰਥ** : ਨਾਗ - ਸੱਪ। ਰਿਪੁ - ਦੁਸ਼ਮਨ, ਗਰੜ। ਦਈਤ - ਦੈਂਤ।

**ਭਾਵਾਰਥ** : ਬਨਤਾ, ਕਦਰੂ, ਦਿਤਿ ਅਤੇ ਅਦਿਤਿ ਇਹ ਚਾਰੇ ਕਸ਼ਯਪ ਰਿਸ਼ੀ ਨੇ ਵਿਆਹ ਲਈਆਂ। ਕਦਰੂ ਤੋਂ ਸੱਪ, ਬਨਤਾ ਤੋਂ ਗਰੜ, ਅਦਿਤਿ ਤੋਂ ਸਾਰੇ ਦੇਵਤੇ ਅਤੇ ਦਿਤੀ ਤੋਂ ਸਾਰੇ ਦੈਂਤ ਪੈਦਾ ਕਰ ਲਏ।

**ਚੌਪਈ॥**

**ਤਾਤੇ ਸੂਰਜ ਰੂਪ ਕੋ ਧਰਾ॥**
**ਜਾਤੇ ਬੰਸ ਪ੍ਰਚੁਰ ਰਵਿ ਕਰਾ॥**
**ਜੋ ਤਿਨ ਕੇ ਕਹਿ ਨਾਮ ਸੁਨਾਊਂ॥**
**ਕਥਾ ਬਢਨ ਤੇ ਅਧਿਕ ਡਰਾਊਂ॥੧੯॥**

**ਸ਼ਬਦਾਰਥ** : ਰਵਿ - ਸੂਰਜ।

**ਭਾਵਾਰਥ** : ਅਦਿਤੀ ਤੋਂ ਸੂਰਜ ਨੇ ਜਨਮ ਲਿਆ, ਜਿਸ ਤੋਂ ਸੂਰਜ ਵੰਸ਼ ਦਾ ਵਿਸਥਾਰ ਹੋਇਆ। ਜੇ ਮੈਂ ਉਹਨਾਂ ਸੂਰਜਵੰਸ਼ੀ ਰਾਜਿਆਂ ਦੇ ਨਾਮ ਸੁਣਾਵਾਂ ਤਾਂ ਗ੍ਰੰਥ ਦੇ ਬਹੁਤ ਵੱਡਾ ਹੋ ਜਾਣ ਦਾ ਡਰ ਹੈ।

**ਤਿਨ ਕੇ ਬੰਸ ਬਿਖੇ ਰਘੁ ਭਯੋ॥**
**ਰਘੁਬੰਸਹਿ ਜਿਹ ਜਗਹਿ ਚਲਯੋ॥**
**ਤਾਤੇ ਪੁਤ੍ਰ ਹੋਤ ਭਯੋ ਅਜ ਬਰ॥**
**ਮਹਾਰਥੀ ਅਰੁ ਮਹਾ ਧਨੁਰਧਰ॥੨੦॥**

**ਸ਼ਬਦਾਰਥ** : ਬਰ-ਸ੍ਰੇਸ਼ਟ, ਉੱਤਮ। ਧਨੁਰਧਰ - ਧਨੁੱਖਧਾਰੀ। ਮਹਾਰਥੀ - ਜੋ ਇਕੱਲਾ ਹੀ ਦਸ ਹਜ਼ਾਰ ਧਨੁੱਖ ਧਾਰੀਆਂ ਦਾ ਮੁਕਾਬਲਾ ਕਰੇ।

**ਭਾਵਾਰਥ** : ਉਸ ਸੂਰਜ ਬੰਸ ਵਿਚ ਇਕ ਰਾਜਾ ਹੋਇਆ, ਜਿਸਦਾ ਨਾਮ ਰਘੁ ਸੀ। ਉਸ ਤੋਂ ਰਘੁਵੰਸ਼ ਚੱਲਿਆ। ਉਸਦਾ ਪੁੱਤਰ ਰਾਜਾ ਅੱਜ ਹੋਇਆ, ਜੋ ਬਹੁਤ ਸ੍ਰੇਸ਼ਟ ਸੀ, ਉਹ ਬਹੁਤ ਵੱਡਾ ਯੋਧਾ ਅਤੇ ਧਨੁਰਧਾਰੀ ਸੀ।

**ਜਬ ਤਿਨ ਭੇਸ ਜੋਗ ਕੋ ਲਯੋ॥**
**ਰਾਜਪਾਟ ਦਸਰਥ ਕੋ ਦਯੋ॥**
**ਹੋਤ ਭਯੋ ਵਹਿ ਮਹਾ ਧਨੁਰਧਰ॥**
**ਤੀਨ ਤ੍ਰਿਆਨ ਬਰਾ ਜਿਹ ਰੁਚਿ ਕਰ॥੨੧॥**

**ਸ਼ਬਦਾਰਥ** : ਧਨੁਰਧਰ - ਧਨੁੱਖਧਾਰੀ। ਤ੍ਰਿਯਨ - ਇਸਤਰੀਆਂ। ਬਰ - ਵਰਿਆ। ਇੱਛਾ, ਖਾਹਿਸ਼।

**ਭਾਵਾਰਥ** : ਜਦੋਂ ਅੱਜ ਰਾਜੇ ਨੇ ਜੋਗੀ ਦਾ ਭੇਸ ਧਾਰਨ ਕਰ ਲਿਆ ਤਾਂ ਉਸਨੇ ਆਪਣਾ ਸਾਰਾ ਰਾਜ ਪਾਟ, ਆਪਣੇ ਪੁੱਤਰ ਦਸਰਥ ਨੂੰ ਸੌਂਪ ਦਿੱਤਾ। ਦਸ਼ਰਥ ਵੀ ਬਹੁਤ ਸੂਰਮਾ ਅਤੇ ਧਨੁੱਖਧਾਰੀ ਸੀ। ਉਸਨੇ ਆਪਣੀ ਇੱਛਾ ਅਨੁਸਾਰ ਤਿੰਨ ਇਸਤ੍ਰੀਆਂ ਨਾਲ ਪ੍ਰਸੰਨਤਾ ਪੂਰਵਕ ਵਿਆਹ ਕਰ ਲਿਆ।

**ਪ੍ਰਿਥਮ ਜਯੋ ਤਿਹ ਰਾਮਕੁਮਾਰਾ॥**
**ਭਰਥ ਲੱਛਮਨ ਸਤ੍ਰ ਬਿਦਾਰਾ॥**
**ਬਹੁਤ ਕਾਲ ਤਿਨ ਰਾਜ ਕਮਾਯੋ॥**
**ਕਾਲ ਪਾਇ ਸੁਰਪੁਰਹਿ ਸਿਧਾਯੋ॥੨੨॥**

**ਸ਼ਬਦਾਰਥ** : ਜਯੋ - ਜਨਮੇ। ਸਤ੍ਰਬਿਦਾਰਾ - ਸ਼ਤਰੁਘਨ। ਬਹੁਤ ਕਾਲ - ਬਹੁਤ ਚਿਰ ਤਕ। ਕਾਲ ਪਾਇ - ਸਮਾਂ ਪਾ ਕੇ।

**ਭਾਵਾਰਥ** : ਉਸ ਮਹਾਰਾਜ ਦਸ਼ਰਥ ਦੇ ਘਰ ਪਹਿਲਾ ਪੁੱਤਰ ਰਾਮ ਕੁਮਾਰ ਜਨਮਿਆ। ਫਿਰ ਭਰਤ, ਲਛਮਣ ਅਤੇ ਸ਼ਤਰੁਘਨ ਪੈਦਾ ਹੋਏ। ਉਹਨਾਂ ਨੇ ਬਹੁਤ ਚਿਰ ਤੱਕ ਰਾਜ ਕੀਤਾ ਅਤੇ ਫਿਰ ਪਾ ਕੇ ਸੁਰਗਪੁਰੀ ਸਿਧਾਰ ਗਏ।

**ਸੀਅ ਸੁਤ ਬਹੁਰਿ ਭਏ ਦੁਇ ਰਾਜਾ॥**
**ਰਾਜ ਪਾਟ ਉਨਹੀ ਕਉ ਛਾਜਾ॥**
**ਮੱਦ੍ਰ ਦੇਸ ਏਸੂਰਜ ਬਰੀ ਜਬ॥**
**ਭਾਂਤਿ ਭਾਂਤਿ ਕੇ ਜੱਗ ਕੀਏ ਤਬ॥੨੩॥**

**ਸ਼ਬਦਾਰਥ** : ਸੀਅ ਸੁਤ - ਸੀਤਾ ਜੀ ਦੇ ਪੁੱਤਰ, ਲਵ ਅਤੇ ਕੁਸ਼। ਪਾਟ - ਰਾਜ ਸਿੰਘਾਸਨ, ਤੇ ਤਖਤ ਤਾਜ। ਛਾਜਾ - ਸਜਦਾ। ਮੱਦ੍ਰ - ਪੰਜਾਬ। ਏਸੂਰਜਾ - ਰਾਜ ਪੁੱਤਰੀਆਂ।

**ਭਾਵਾਰਥ** : ਸੀਤਾ ਜੀ ਦੇ ਦੋ ਸਪੁੱਤਰ ਲਵ ਅਤੇ ਕੁਸ਼ ਫਿਰ ਰਾਜੇ ਬਣੇ। ਰਾਜ ਸਿੰਘਾਸਣ ਉਹਨਾਂ ਨੂੰ ਹੀ ਸਜਦਾ ਰਿਹਾ। ਜਦੋਂ ਉਹਨਾਂ ਨੇ ਪੰਜਾਬ ਦੇਸ਼ ਦੇ ਰਾਜੇ ਦੀਆਂ ਲੜਕੀਆਂ ਵਿਆਹੀਆਂ, ਉਦੋਂ ਤਰ੍ਹਾਂ-ਤਰ੍ਹਾਂ ਦੇ ਹਵਨ ਯੱਗ ਕੀਤੇ, ਅਤੇ ਬਹੁਤ ਖੁਸ਼ੀਆਂ ਮਨਾਈਆਂ।

**ਤਹੀ ਤਿਨੈ ਬਾਂਧੇ ਦੁਇ ਪੁਰਵਾ॥**
**ਏਕ ਕਸੂਰ ਦੁਤੀਯ ਲਹੁਰਵਾ॥**
**ਅਧਕ ਪੁਰੀ ਤੇ ਦੋਊ ਬਿਰਾਜੀ॥**
**ਨਿਰਖ ਲੰਕ ਅਮਰਾਵਤ ਲਾਜੀ॥੨੪॥**

**ਸ਼ਬਦਾਰਥ** : ਪੁਰਵਾ - ਸ਼ਹਿਰ। ਅਮਰਾਵਤਿ - ਇੰਦ੍ਰਪੁਰੀ। ਲਾਜੀ - ਸ਼ਰਮਸਾਰ ਹੋਈ।

**ਭਾਵਾਰਥ** : ਉੱਥੇ ਪੰਜਾਬ ਵਿੱਚ ਹੀ ਉਹਨਾਂ ਦੋਹਾਂ ਭਰਾਵਾਂ ਨੇ ਦੋ ਸ਼ਹਿਰ ਵਸਾਏ। ਇੱਕ ਦਾ ਨਾਮ ਕਸੂਰ ਅਤੇ ਦੂਸਰੇ ਦਾ ਨਾਮ ਲਹੌਰ ਸੀ। ਉਹ ਦੋਵੇਂ ਸ਼ਹਿਰ ਬੜੀ ਸ਼ੋਭਾ ਵਾਲੇ ਹੋਏ, ਅਤਿ ਪ੍ਰਸਿੱਧ ਹੋਏ। ਉਹਨਾਂ ਦੀ ਸੁੰਦਰਤਾ ਅਤੇ ਪ੍ਰਸਿੱਧਤਾ ਵੇਖਕੇ ਲੰਕਾ ਅਤੇ ਇੰਦ੍ਰਪੁਰੀ ਵੀ ਸ਼ਰਮਸਾਰ ਹੁੰਦੀਆਂ ਸਨ।

**ਬਹੁਤ ਕਾਲ ਤਿਨ ਰਾਜ ਕਮਾਯੋ॥**
**ਜਾਲ ਕਾਲ ਤੇ ਅੰਤ ਫਸਾਯੋ॥**
**ਤਿਨ ਤੇ ਪੁਤ੍ਰ ਪੌਤ੍ਰ ਜੇ ਵਏ॥**
**ਰਾਜ ਕਰਤ ਇਹ ਜਗ ਕੋ ਭਏ॥੨੫॥**

**ਸ਼ਬਦਾਰਥ** : ਵਏ - ਹੋਏ।

**ਭਾਵਾਰਥ** : ਲਵ ਅਤੇ ਕੁਸ਼ ਨੇ ਬਹੁਤ ਸਮੇਂ ਤੱਕ ਰਾਜ ਕੀਤਾ। ਅੰਤ ਨੂੰ ਉਹ ਵੀ ਕਾਲ ਦੇ ਜਾਲ ਵਿਚ ਫਸ ਗਏ। ਉਹਨਾਂ ਦੇ ਪੁੱਤਰ ਅਤੇ ਪੋਤਰਿਆਂ ਨੇ ਵੀ ਇਸ ਸੰਸਾਰ ਵਿਚ ਬਹੁਤ ਦੇਰ ਤੱਕ ਰਾਜ ਕੀਤਾ।

**(ਚਲਦਾ)**

# "ਵਰਿਆਮ" ਦਾ ਪੰਝੀ ਸਾਲਾ ਸਫ਼ਰ

—ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

ਸਾਡਾ ਹਰਮਨ-ਪਿਆਰਾ ਵਰਿਆਮ ਮਾਸਿਕ ਪੰਜਾਬੀ ਰਿਸਾਲਾ ਅੱਜ ਪੰਝੀ ਸਾਲਾ ਦਾ ਸਫ਼ਰ ਪੂਰਾ ਕਰ ਚੁਕਾ ਹੈ ਅਤੇ ਅੱਜ ਉਹ, ਪੰਜਾਬੀ ਜਗਤ ਵਿਚ ਆਪਣਾ ਇਕ ਨਿਵੇਕਲਾ ਹੀ ਆਦਰ ਯੋਗ ਸਥਾਨ ਬਣਾ ਚੁਕਾ ਹੈ, ਅੱਜ ਹਰ ਲਿਖਾਰੀ ਉਸ ਵਿਚ ਛਪਣ ਲਈ ਅੰਗੜਾਈਆ ਲੈਂਦਾ ਹੈ ਅਤੇ ਫ਼ਖਰ ਮਹਿਸੂਸ ਕਰਦਾ ਹੈ। ਪੰਝੀ ਸਾਲ ਪਹਿਲਾਂ ਜਿਸ ਉਦੇਸ਼ ਅਤੇ ਮੰਤਵ ਨੂੰ ਲੈ ਕੇ ਇਸਨੂੰ ਸਾਡੇ ਮਿਤਰ ਪਿਆਰੇ ਸੰਤ ਜਗਦੀਸ਼ ਸਿੰਘ ਜੀ ਨੇ ਕੱਢਣਾ ਸ਼ੁਰੂ ਕੀਤਾ ਸੀ, ਉਸ ਵਿਚ ਇਹ ਰਿਸਾਲਾ ਪੂਰਾ ਉਤਰਿਆ ਹੈ।

੧੯੭੫ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਤਿੰਨ ਸੌ ਸਾਲਾ ਸ਼ਹੀਦੀ ਪੁਰਬ ਸਮੁਚੇ ਸਿੱਖ ਜਗਤ ਨੇ ਬੜੇ ਉਤਸ਼ਾਹ ਤੇ ਉਮਾਹ ਨਾਲ ਮਨਾਇਆ ਸੀ, ਉਦੋਂ ਹੀ ਪੰਜਾਬੀ ਪੱਤਰਕਾਰੀ ਦੇ ਖੇਤਰ ਵ੍ਰਿਚ ਤਿੰਨ ਮਾਸਕ ਰਿਸਾਲ਼ੇ ਹੋਂਦ ਵਿਚ ਆਏ ਸਨ, ਜਿਹਨਾਂ ਵਿਚੋਂ ਅੱਕਸ (ਮਾਸਿਕ) ਅਤੇ ਸਚਿੱਤਰ ਕੌਮੀ ਏਕਤਾ (ਮਾਸਿਕ) ਨਵੀਂ ਦਿੱਲੀ ਤੋਂ ਪ੍ਰਕਾਸ਼ਤ ਹੋਣੇ ਸ਼ੁਰੂ ਹੋਏ। ਕੁਝ ਸਾਲ ਹੋਏ ਸਚਿਤਰ ਕੌਮੀ ਏਕਤਾ ਦੇ ਸੰਪਾਦਕ ਰਾਜਿੰਦਰ ਸਿੰਘ ਭਾਟੀਆ ਦੀ ਮੌਤ ਹੋ ਜਾਣ ਨਾਲ ਉਹ ਰਿਸਾਲਾ ਬੰਦ ਹੋ ਗਿਆ। ਅਕਸ (ਮਾਸਿਕ) ਨੇ ਕੁਝ ਮਹੀਨੇਂ ਪਹਿਲਾਂ ਆਪਣੀ ਸਿਲਵਰ ਜੁਬਲੀ ਮਨਾ ਲਈ ਹੈ। ਤੀਜਾ ਮਾਸਿਕ ਰਿਸਾਲਾ ਸਾਡਾ ਇਹੋ "ਵਰਿਆਮ" ਹੈ ਜੋ ਇਸ ਮਹੀਨੇ ਆਪਣੀ ਸਿਲਵਰ ਜੁਬਲੀ ਮਨਾਉਂਦਾ ਹੋਇਆ ਅੱਗੇ ਵਧ ਰਿਹਾ ਹੈ ਅਤੇ ਇਹੋ ਦਰਸਾ ਰਿਹਾ ਹੈ ਕਿ ਸਤਿਗੁਰੂ ਜੀ ਨੇ ਕਿਰਪਾ ਕੀਤੀ ਤਾਂ ਗੋਲਡਨ ਜੁਬਲੀ ਵੀ ਭਵਿੱਖ ਵਿਚ ਮਨਾਵਾਂਗੇ।

ਇਸ ਮਾਸਿਕ ਰਿਸਾਲੇ ਦੀ ਖੂਬਸੂਰਤੀ ਅਤੇ ਸੁੱਚਜੇ ਮੈਟਰ ਲਈ ਸੰਤ ਜਗਦੀਸ਼ ਸਿੰਘ ਜੀ ਨੇ ਐਨੀ ਜ਼ਿਆਦਾ ਮਿਹਨਤ ਕੀਤੀ ਹੈ ਕਿ ਅੱਜ ਸੰਤ ਜਗਦੀਸ਼ ਸਿੰਘ ਅਤੇ ਵਰਿਆਮ ਦੋਵੇਂ ਨਾਮ ਇਕ ਹੋ ਗਏ ਹਨ। ਜੇਕਰ ਵਰਿਆਮ ਮਾਸਿਕ ਦੀ ਗੱਲ ਕਰੋ ਤਾਂ ਸਮਝੋ ਸੰਤ ਜਗਦੀਸ਼ ਸਿੰਘ ਜੀ ਦੀ ਗੱਲ ਹੁੰਦੀ ਹੈ ਜੇ ਜਗਦੀਸ਼ ਸਿੰਘ ਜੀ ਦੀ ਗੱਲ ਕਰੀਏ ਤਾਂ ਇਉਂ ਭਾਸਦਾ ਹੁੰਦਾ ਹੈ, ਕਿ ਗੱਲ 'ਵਰਿਆਮ' ਮਾਸਿਕ ਦੀ ਹੋ ਰਹੀ ਹੈ ਭਾਵ ਇਹ ਦੋਵੇਂ ਇਕ ਸਿੱਕੇ ਦੇ ਦੋ ਪਾਸੇ ਬਣ ਗਏ ਹਨ।

ਉਸ ਸਮੇਂ ਜਦੋਂ ਮਾਸਿਕ ਰਿਸਾਲਾ ਪ੍ਰਕਾਸ਼ਤ ਹੋਣਾ ਸ਼ੁਰੂ ਹੋਇਆ ਸੀ ਉਦੋਂ ਨਾਮਧਾਰੀ ਜਗਤ ਵਿਚ ਸਾਹਿਤਕ ਔੜ ਲੱਗੀ ਹੋਈ ਸੀ। ਭਾਵੇਂ ਲਿਖਾਰੀ ਕਵੀ ਤਾਂ ਬਹੁਤ ਸਨ ਪ੍ਰੰਤੂ ਕਿਸੇ ਯੋਗ ਮਾਧਿਅਮ ਦੀ ਅਣਹੋਂਦ ਸੀ। ਸਤਿਜੁਗ ਸਪਤਾਹਿਕ ਅਖਬਾਰ ਛਪਦੀ ਤਾਂ ਸੀ ਪਰੰਤੂ ਉਹ ਸ੍ਰੀ ਜੀਵਨ ਨਗਰ ਪਿੰਡ ਵਿਚੋਂ ਛਪਦੀ ਹੋਣ ਕਾਰਨ ਆਧੁਨਿਕ ਸਹੂਲਤਾਂ ਤੋਂ ਸੱਖਣੀ ਸੀ। ਕਾਗਜ਼ ਵਧੀਆ ਨਾ ਹੋਣਾ ਅਤੇ ਟਾਈਪ ਵੀ ਘਸੀ-ਪਿੱਟੀ ਹੋਣ ਕਾਰਨ ਇਹ ਅਖਬਾਰ ਸਾਹਿਤਕ ਅਦਾਰਿਆਂ ਵਿਚ ਜਾਣ ਯੋਗ ਨਹੀਂ ਸੀ। ਫਿਰ ਉਸ ਸਮੇਂ ਕੋਈ ਵੀ ਯੋਗ ਸੰਪਾਦਕ ਸੰਤ ਇੰਦਰ ਸਿੰਘ ਚੱਕਰਵਰਤੀ ਵਰਗਾ ਨਹੀਂ ਮੌਜੂਦ ਨਹੀਂ ਸੀ ਜੋ ਆਪਣੀ ਵਿਦਵਤਾ ਤੇ ਲਿਆਕਤ ਸਦਕਾ ਯੂਨਵਰਸਿਟੀਆਂ ਤੇ ਹੋਰ ਵਿਦਿਅਕ ਅਦਾਰਿਆਂ ਦੇ ਵਿਦਵਾਨਾਂ ਤੋਂ ਖੋਜ-ਭਰਪੂਰ ਲੇਖ ਮੰਗਾ ਸਕੇ ਸਤਿਜੁਗ ਤੋਂ ਬਿਨਾਂ ਹੋਰ ਕੋਈ ਵੀ ਨਾਮਧਾਰੀ ਪੰਥ ਕੋਲ ਅਖਬਾਰ ਜਾਂ ਮਾਸਿਕ ਰਸਾਲਾ ਉਸ ਸਮੇਂ ਨਹੀਂ ਸੀ, ਜਿਸ ਰਾਹੀਂ ਉਹ ਆਪਣੇ ਮਿਸ਼ਨ ਦਾ ਸੁਨੇਹਾ ਲੋਕਾਈ ਤੱਕ ਪਹੁੰਚਾ ਸਕੇ।

ਇਹੋ ਉਸ ਸਮੇਂ ਦੇ ਕੁਝ ਹਾਲਾਤ ਸਨ ਜਿਹਨਾਂ ਨੂੰ ਮੁੱ ਰੱਖਕੇ ਸੰਤ ਜਗਦੀਸ਼ ਸਿੰਘ ਜੀ ਜੰਮੂ, ਪੰਜਾਬੀ ਪੱਤਰਕਾਰ ਦੇ ਮੈਦਾਨ ਵਿਚ ਉਤਰੇ। ਉਹਨਾਂ ਨੇ ਮਲੇਰਕੋਟਲੇ ਦੇ ਅਮ ਸ਼ਹੀਦ ਵਰਿਆਮ ਸਿੰਘ ਜੀ ਦੇ ਨਾਮ ਤੇ "ਵਰਿਆਮ" ਰਿਸਾਲ ਸ਼ੁਰੂ ਕਰਕੇ ਕੁਝ ਮਹੀਨਿਆਂ ਵਿਚ ਹੀ ਸਾਰੇ ਧੋਣੇ ਧੋ ਦਿਤੇ ਸਾਰੇ ਉਲਾਹਮੇ ਲਾਹ ਦਿਤੇ ਅਤੇ ਮਾਸਿਕ ਵਰਿਆਮ ਦ ਐਸੀ ਪਾਲਿਸੀ ਬਣ ਗਈ ਕਿ ਇਹ ਨਾਮਧਾਰੀ ਪਰਚਾ ਹੁੰਦ ਹੋਇਆ ਵੀ ਨਾਮਧਾਰੀ ਨਾ ਹੋਇਆ। ਉਂਝ ਉਹ ਨਾਮਧਾਰ ਪਰਚਾ ਹੀ ਰਿਹਾ ਹੈ ਭਾਵ ਨਾਮਧਾਰੀ ਇਤਿਹਾਸ ਤੇ ਸਾਹਿ ਤੋਂ ਬਿਨਾਂ ਹੋਰ ਸਾਰੀਆਂ ਸਾਹਿਤਕ ਧਾਰਾਵਾਂ ਨੂੰ ਇਸ ਰਿਸਾ ਵਿਚ ਆਦਰ ਯੋਗ ਥਾਂ ਦਿਤੀ, ਜਿਸਦੀ ਨਾਮਧਾਰੀ ਪੰਥ ਤੋ ਬਾਹਰ ਹਰ ਪੰਜਾਬੀ ਪਾਠਿਕ ਮੰਗ ਕਰਦਾ ਹੈ। ਪਰੰਤੂ ਇਸ ਨਾਲ ਹੀ ਅਸ਼ਲੀਲ ਖਬਰਾਂ ਅਤੇ ਫ਼ਿਲਮੀ ਜਗਤ ਕਾਰਨਾਮਿਆਂ ਤੋਂ ਸੰਪਾਦਕ ਸਾਹਿਬ ਨੇ ਇਸ ਰਿਸਾਲੇ ਪੂਰੀ ਤਰ੍ਹਾਂ ਬਚਾਈ ਰਖਿਆ ਹੈ।

ਕਈ ਵਾਰ ਮੇਰੇ ਮਨ ਵਿਚ ਆਉਂਦਾ ਹੈ ਕਿ ਸ਼ਾਇ ਸਵਰਗਵਾਸੀ ਪ੍ਰਸਿਧ ਵਿਦਵਾਨ ਸੰਤ ਇੰਦਰ ਸਿੰ ਚੱਕਰਵਰਤੀ ਨੇ ਹੀ ਵਰਤਮਾਨ ਸਮੇਂ ਸੰਤ ਜਗਦੀਸ਼ ਸਿੰ ਵਰਿਆਮ ਜੀ ਦਾ ਰੂਪ ਧਾਰ ਲਿਆ ਹੈ, ਕਿਉਂਕਿ ਸਾ

ਹਿੰਦੂ ਫ਼ਿਲਾਸਫ਼ੀ ਇਸ ਗੱਲ ਵਿਚ ਯਕੀਨ ਰੱਖਦੀ ਹੈ ਕਿ ਮੁਕੱਦਸ ਰੂਹਾਂ ਕਿਸੇ ਖਾਸ ਮਿਸ਼ਨ ਲਈ ਬਾਰ ਬਾਰ ਗੁਰੂ ਕਿਰਪਾ ਨਾਲ ਜਨਮ ਲੈਂਦੀਆਂ ਰਹਿੰਦੀਆਂ ਹਨ। ਚੱਕਰਵਰਤੀ ਜੀ ਬਾਰੇ ਪ੍ਰਸਿਧ ਹੈ ਕਿ ਜਦੋਂ 'ਸਤਿਜੁਗ' ਅਖ਼ਬਾਰ ਦੇ ਐਡੀਟਰ ਸਨ ਤਾਂ ਉਹਨਾਂ ਨੇ ਆਪਣੇ ਪੰਥਕ ਵਿਦਵਾਨਾਂ ਤੋਂ ਲੇਖ ਤਾਂ ਅਖਬਾਰ ਲਈ ਲੈਂਦੇ ਹੀ ਹੁੰਦੇ ਸਨ ਸਗੋਂ ਗਰੰਥ ਗੁਰੂ ਦੇ ਸਿਧਾਂਤ ਦੇ ਹਾਮੀ ਵਿਦਵਾਨ ਅਤੇ ਅਕਾਲੀ ਲੀਡਰ ਜਿਵੇਂ ਕਿ ਡਾਕਟਰ ਗੰਡਾ ਸਿੰਘ, ਗੰਗਾ ਸਿੰਘ ਫਿਲਾਸਫਰ, ਮਾਸਟਰ ਤਾਰਾ ਸਿੰਘ ਆਦਿਕ ਤੋਂ ਵੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਲੇਖ ਲਿਖਵਾ ਲੈਂਦੇ ਸਨ। ਉਹੋ ਕੁਝ ਅੱਜ ਸੰਤ ਜਗਦੀਸ਼ ਸਿੰਘ ਨੇ ਕਰਕੇ ਵਿਖਾ ਦਿਤਾ ਹੈ। ਸਮੂਹ ਪੰਜਾਬੀ ਜਗਤ ਦੇ ਵਿਦਵਾਨ ਇਕ ਅੱਧ ਵਾਰ ਜਾਂ ਇਕ ਤੋਂ ਵਧ ਵਾਰ ਸ਼ਰਧਾ ਸੁਮਨ ਭੇਟ ਕਰ ਚੁਕੇ ਹਨ ਅਤੇ ਆਪਣੀਆਂ ਕ੍ਰਿਤਾਂ ਇਸ ਵਿਚ ਛਪਵਾ ਕੇ ਸਾਹਿਤ ਜਗਤ ਵਿਚ ਆਪਣੀ ਅਮਿਟ ਛਾਪ ਛੱਡ ਰਹੇ ਹਨ।

ਅੱਜ ਤੱਕ 'ਵਰਿਆਮ' (ਮਾਸਿਕ) ਦੇ ਅਨੇਕ ਸਾਂਭਣ ਯੋਗ ਵਿਸ਼ੇਸ਼ ਅੰਕ ਪ੍ਰਕਾਸ਼ਤ ਹੋਏ ਪਰੰਤੂ ਮੈਂ ਉਸਦੇ "ਸਤਿਗੁਰੂ ਜਗਜੀਤ ਸਿੰਘ ਅੰਕ" ਨੂੰ ਵਿਸ਼ੇਸ਼ ਤੋਂ ਵੀ ਉਪਰ ਮਹਾਂ-ਵਿਸ਼ੇਸ਼ ਇਕ ਲਾਸਾਨੀ ਅੰਕ ਮੰਨਦਾ ਹਾਂ, ਜਿਸ ਰਾਹੀਂ ਪਹਿਲੀ ਵਾਰ ਸੰਤ ਇੰਦਰ ਸਿੰਘ ਚਕਰਵਰਤੀ ਵਾਂਗ ਨਾਮਧਾਰੀ ਪੰਥ ਤੋਂ ਬਾਹਰ ਵਸਦੇ ਪ੍ਰਸਿਧ ਲੇਖਕ, ਜਿਵੇਂ ਸਮਸ਼ੇਰ ਸਿੰਘ ਅਸ਼ੋਕ, ਈਸ਼ਰ ਸਿੰਘ ਅਟਾਰੀ, ਡਾਕਟਰ ਤਾਰਨ ਸਿੰਘ, ਕਾਮਰੇਡ ਜਗਜੀਤ ਸਿੰਘ ਅਨੰਦ, ਉਸਤਾਦ ਅਮਜਦ ਅਲੀ ਖਾਂ ਅਤੇ ਹੋਰ ਨਾਮਧਾਰੀ ਲਿਖਾਰੀਆਂ ਤੋਂ ਲੇਖ ਅਤੇ ਕਵਿਤਾਵਾਂ ਤਿਆਰ ਕਰਵਾ ਜਗਦੀਸ਼ ਸਿੰਘ ਜੀ ਨੇ ਉਹ ਬਹੁਮੁਲਾ ਅੰਕ ਪ੍ਰਕਾਸ਼ਤ ਕਰਵਾਇਆ ਸੀ। ਲੋੜ ਹੈ ਉਸ ਦੁਰਲੱਭ ਅੰਕ ਨੂੰ ਦੋਬਾਰਾ ਪ੍ਰਕਾਸ਼ਤ ਕੀਤਾ ਜਾਵੇ।

ਇਸ ਤੋਂ ਬਿਨਾਂ, ਅਨੇਕ ਬਸੰਤ ਅੰਕ, ਵਾਤਾਵਰਣ ਅੰਕ, ਵਰਿਆਮ ਸਿੰਘ ਸੰਧੂ ਅੰਕ, ਯੂ. ਕੇ ਹੋਲਾ ਅੰਕ, ਸੂਬਾ ਸਾਹਿਬ ਸਿੰਘ ਅੰਕ, ਜਪੁ ਪ੍ਰਯੋਗ ਅੰਕ ਅਨੇਕ ਵਿਸ਼ੇਸ਼ ਅੰਕ ਸਾਂਭਣ ਯੋਗ ਅੰਕ ਪ੍ਰਕਾਸ਼ਤ ਕੀਤੇ ਹਨ, ਸੰਤ ਜਗਦੀਸ਼ ਸਿੰਘ ਜੀ ਦਾ ਸਤਿਗੁਰਾਂ ਦੇ ਅੱਟਲ ਭਰੋਸਾ ਹੈ, ਉਹਨਾਂ ਦੀ ਪ੍ਰਕਾਸ਼ਨਾ ਹਿਤ ਚਾਲ ਕਛੂਏ ਵਾਲੀ ਚਾਲ ਹੈ, ਉਹ ਭਾਵੇਂ ਸਾਧਾਰਨ ਟਾਈਟਲ ਵਾਲਾ ਅੰਕ ਛਾਪਣ, ਚਾਹੇ ਆਕਾਰ ਵਿਚ ਛੋਟਾ ਅੰਕ ਛਾਪਣ, ਪਰੰਤੂ ਹਰ ਵਾਰ ਸਾਂਭਣ ਯੋਗ ਅੰਕ ਛਾਪਦੇ ਹਨ, ਕੁੱਜੇ ਵਿਚ ਸਮੁੰਦਰ ਵਾਂਗ ਉਸਦੇ ਅੰਕ ਹੁੰਦੇ ਹਨ।

'ਵਰਿਆਮ' (ਮਾਸਿਕ) ਲਈ ਉਹਨਾਂ ਕੋਲ ਕੋਈ ਸੁਚੱਜਾ ਬਜਟ ਨਹੀਂ ਹੈ, ਇਸ ਲਈ ਕਈ ਵਾਰ ਦੋ ਦੋ ਤਿੰਨ ਮਹੀਨਿਆਂ ਦੇ ਅੰਕ, ਇਕ ਅੰਕ ਵਿਚ ਸਮਾਏ ਹੁੰਦੇ ਸਨ ਪਰੰਤੂ ਉਹਨਾਂ ਨੇ ਹੌਂਸਲਾ ਨਹੀਂ ਹਾਰਿਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਓਟ ਆਸਰਾ ਲੈ ਕੇ ਸਿਰ ਸੁੱਟਕੇ ਆਪਣੇ ਕਾਰਜ ਵਿਚ ਮਸਤ ਰਹੇ ਅਤੇ ਸਲੋ-ਸਪੀਡ ਇੰਜਣ ਵਾਂਗ ਆਪਣੀ ਮੰਜ਼ਲ ਵਲ ਵਧਦੇ ਰਹੇ।

ਮੇਰੀ ਅਰਦਾਸ ਹੈ ਕਿ ਸਤਿਗੁਰੂ ਜੀ ਉਹਨਾਂ ਨੂੰ ਹੋਰ ਲੰਬੀ ਆਯੂ ਅਤੇ ਦੇਹ ਅਰੋਗਤਾ ਬਖਸ਼ਣ ਅਤੇ ਲਿਖਾਰੀ ਵਰਗ ਅੱਗੇ ਤੋਂ ਵੱਧ ਉਹਨਾਂ ਦਾ ਸਾਥ ਦੇਵੇ, ਸੇਠ ਲੋਕ ਵੱਡੇ ਜਿਗਰੇ ਨਾਲ ਉਹਨਾਂ ਦੀ ਖੁਲ੍ਹੇ ਦਿਲ ਨਾਲ ਮਾਇਕ ਮੱਦਦ ਕਰਨ ਤਾਂ ਜੋ ਅਸੀਂ "ਵਰਿਆਮ ਮਾਸਿਕ" ਦੀ ਗੋਲਡਨ ਜੁਬਲੀ ਵੀ ਦੇਖ ਸਕੀਏ, ਧੰਨਵਾਦ।

*ਪਿੰਡ ਜੀਆ ਨੱਥਾ*
*ਡਾਕਖਾਨਾ-ਖੁੱਡਾ-੧੪੪੩੦੫*
*ਜ਼ਿਲ੍ਹਾ-ਹੁਸ਼ਿਆਰਪੁਰ*

# ਸ. ਗੁਰਚੈਨ ਸਿੰਘ ਫਲੋਰਾ ਦੀ ਯਾਦ ਵਿਚ

ਸਤਿਗੁਰੂ ਜੀ ਦੇ ਅਨਿੰਨ ਸਿੱਖ ਪ੍ਰਸਿੱਧ ਆਰਕੀਟੈਕਟ ਡਾਕਟਰ ਗੁਰਚੈਨ ਸਿੰਘ ਫਲੋਰਾ ਨੈਰੋਬੀ, ਕੀਨੀਆ ਨਿਵਾਸੀ ੨੯ ਜੁਲਾਈ ਨੂੰ ਜਰਮਨੀ ਦੇ ਕਸਬੇ ਨਿਊਸਟੈਡ ਵਿਚ ਯਾਤਰਾ ਤੇ ਗਏ ਚੜ੍ਹਾਈ ਕਰ ਗਏ ਸਨ। ਉਹਨਾਂ ਦਾ ਬਾਕੀ ਸਾਰਾ ਪਰਿਵਾਰ ਇੰਗਲੈਂਡ ਵਿਚ ਰਹਿੰਦਾ ਸੀ। ਇਸ ਵਾਸਤੇ ਉਹਨਾਂ ਦਾ ਸਸਕਾਰ ੩ ਅਗਸਤ ਨੂੰ ਲੈਸਟਰ ਸ਼ਹਿਰ ਵਿਚ ਕੀਤਾ ਗਿਆ। ਉਹਨਾਂ ਨਮਿਤ ਪਾਠ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਮਿਤੀ ੮ ਅਗਸਤ ਨੂੰ ਇੰਗਲੈਂਡ ਦੇ ਪ੍ਰਸਿੱਧ ਸ਼ਹਿਰ ਬਰਸਿੰਘਮ ਦੀ ਨਾਮਧਾਰੀ ਧਰਮਸ਼ਾਲਾ ਵਿਚ ਪਾਇਆ ਗਿਆ। ਨਾਮ ਸਿਮਰਨ ਕੀਤਾ ਗਿਆ ਦੀਵਾਨ ਸਜੇ ਅਤੇ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਇਸ ਤਰ੍ਹਾਂ ਇਕ ਭਾਰੀ ਮੇਲੇ ਦੇ ਰੂਪ ਵਿਚ ਇਹ ਸਮਾਗਮ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਧ ਸੰਗਤ ਨੂੰ ਉਪਦੇਸ਼ ਕਰਦਿਆਂ ਫਰਮਾਇਆ ਕਿ ਕੋਸ਼ਿਸ਼ ਕਰੋ ਸਤਿਗੁਰੂ ਕਿਰਪਾ ਕਰਨ ਕਿ ਜਿਹੋ ਜਿਹੇ ਸਿੱਖ ਸ. ਗੁਰਚੈਨ ਸਿੰਘ ਜੀ ਸਨ ਉਹੋ ਜਿਹੇ ਸਾਰੇ ਬਣ ਸਕਣ, ਸਾਡੇ ਬੱਚੇ ਵੀ ਅੱਗੋਂ ਇਸ ਤਰ੍ਹਾਂ ਦੇ ਬਣ ਸਕਣ। ਸ. ਗੁਰਚੈਨ ਸਿੰਘ ਨੇ ਬੱਚਿਆਂ ਨੂੰ ਆਪ ਹੀ ਸਿੱਖਿਆ ਦਿੱਤੀ ਤੇ ਉਹ ਠੀਕ ਰਾਹ ਤੇ ਜਾ ਰਹੇ ਹਨ।

ਸ. ਗੁਰਚੈਨ ਸਿੰਘ ਬਾਰੇ ਦਸਦਿਆਂ ਸਤਿਗੁਰੂ ਜੀ ਨੇ ਫੁਰਮਾਇਆ ਕਿ ਉਹਨਾਂ ਨੇ ਇਕੋ ਸਾਲ ਵਿਚ ਸੋਲਾਂ ਸਾਲਾਂ ਦੇ ਡਿਪਲੋਮੇ ਪ੍ਰਾਪਤ ਕੀਤੇ। ਨੈਰੋਬੀ ਦੀ ਪਾਰਲੀਮੈਂਟ ਉਹਨਾਂ ਡੀਜ਼ਾਈਨ ਕੀਤੀ ਅਤੇ ਹੋਰ ਵੱਡੇ ਵੱਡੇ ਪ੍ਰਾਜੈਕਟ ਉਹਨਾਂ ਸਿਰੇ ਚਾੜ੍ਹੇ। ਸ੍ਰੀ ਭੈਣੀ ਸਾਹਿਬ ਦਾ ਸਿਮ੍ਰਤੀ ਮੰਦਿਰ ਬਿਨਾਂ ਥੰਮਾਂ ਤੋਂ ਖਲੋਤਾ ਹੈ, ਉਹ ਸਾਰਾ ਉਹਨਾਂ ਡੀਜ਼ਾਇਨ ਕੀਤਾ। ਉਹਨਾਂ ਆਪਣੇ ਕੋਲੋਂ ਇਕ ਲੱਖ ਰੁਪਿਆ ਵੀ ਦਿੱਤਾ। ਉਸ ਵੇਲੇ ਏਨਾ ਰੁਪਿਆ ਕਿਸੇ ਨੇ ਨਹੀਂ ਦਿੱਤਾ ਸੀ। ਇਸ ਦੇ ਨਾਲ ਹੀ ਕਈ ਮਹੀਨੇ ਸਣੇ ਪਰਿਵਾਰ ਸ੍ਰੀ ਭੈਣੀ ਸਾਹਿਬ ਰਹੇ। ਆਪ ਕੋਲ ਖਲੋਕੇ ਸਾਰਾ ਕੰਮ ਉਹਨਾਂ ਕਰਵਾਇਆ। ਜਿਥੇ ਏਨਾ ਕੁਝ ਕੀਤੈ, ਉਥੇ ਸਿਖੀ ਵਾਲਾ ਕੰਮ ਵੀ ਸਤਿਗੁਰੂ ਦੀ ਕਿਰਪਾ ਨਾਲ ਬਹੁਤ ਵੱਡਾ ਸੀ ਉਹਨਾਂ ਕੋਲ ਜਿਹਦਾ ਕੋਈ ਮੁੱਲ ਨਹੀਂ ਮਿਲ ਸਕਦਾ।

ਸ੍ਰੀ ਸਤਿਗੁਰੂ ਜੀ ਨੇ ਇਸ ਪਰਿਵਾਰ ਦਾ ਪਿਛੋਕੜ ਬਿਆਨ ਕਰਦਿਆਂ ਦੱਸਿਆ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਫਰੀਕਾ ਦੀ ਧਰਤੀ ਤੇ ਵਿਸ਼ੇਸ਼ ਕਿਰਪਾ ਕੀਤੀ। ਉਥੇ ਕੋਈ ਵਿਅਕਤੀ ਮਾਸ-ਸ਼ਰਾਬ ਦੀ ਵਰਤੋਂ ਤੋਂ ਬਿਨਾਂ ਨਹੀਂ ਸੀ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਜਿਹੀ ਕਿਰਪਾ ਕੀਤੀ ਕਿ ਜਿਸ ਤਰ੍ਹਾਂ ਬੱਚੇ ਇੱਟਾਂ ਖੜੀਆਂ ਕਰਕੇ ਇਕ ਪਾਸਿਓਂ ਧੱਕਾ ਦਿੰਦੇ ਹਨ ਤਾਂ ਸਾਰੀਆਂ ਡਿੱਗ ਪੈਂਦੀਆਂ ਹਨ ਇਵੇਂ ਹੀ ਅਫਰੀਕਾ ਵਾਸੀਆਂ ਦੇ ਵਿਕਾਰ ਡੇਗ ਦਿੱਤੇ। ਸ. ਗੁਰਚੈਨ ਸਿੰਘ ਦੇ ਦਾਦਾ ਜੀ ਸ. ਨਾਰੰਗ ਸਿੰਘ ਬਹੁਤ ਬਿਰਧ ਅਵਸਥਾ ਸੌ ਸਾਲਾਂ ਤੋਂ ਉਪਰ ਉਮਰ ਭੋਗ ਕੇ ਚੜ੍ਹਾਈ ਕੀਤੀ। ਗੁਰਚੈਨ ਸਿੰਘ ਦੇ ਪਿਤਾ ਸੰਤ ਪ੍ਰਤਾਪ ਸਿੰਘ ਫਲੋਰਾ, ਮਾਤਾ ਗਿਆਨ ਕੌਰ ਹੋਰਾਂ ਪਰਿਵਾਰ ਨੂੰ ਗੁਰੂ ਘਰ ਨਾਲ ਜੋੜ ਕੇ ਰਖਿਆ। ਸਤਿਗੁਰਾਂ ਨੇ ਸੁਖ ਤੇ ਦੁੱਖ ਦੋ ਖੰਭ ਬਣਾਏ ਹਨ। ਸਤਿਗੁਰਾਂ ਸਾਨੂੰ ਮਨੁੱਖਾ ਜਨਮ ਦਿਤੈ ਫੇਰ ਆਪਣੇ ਲੜ ਲਾਇਐ। ਤੁਸੀਂ ਸਾਰੇ ਤਗੜੇ ਹੋ ਕੇ ਨਾਮ ਸਿਮਰਨ ਕਰਿਆ ਕਰੋ। ਸਤਿਗੁਰਾਂ ਦਾ ਭਾਣਾ ਮਿੱਠਾ ਕਰਕੇ ਮੰਨੋ। ਜਿਹੜਾ ਬੰਦਾ ਤੁਹਾਡੀ ਬੁਰਾਈ ਕਰਦੈ, ਉਹਦਾ ਭਲਾ ਮੰਗੋ ਉਹਦੇ ਵਾਸਤੇ ਵੀ ਅਰਦਾਸ ਕਰੋ ਤੇ ਆਪਣੇ ਵਾਸਤੇ ਵੀ ਅਰਦਾਸ ਕਰੋ ਕਿ ਦੂਜੇ ਤੇ ਗਿਲਾਨਤਾ ਨਾ ਆਵੇ।

ਇਸ ਤੋਂ ਪਹਿਲਾਂ ਮਾਸਕ ਵਰਿਆਮ ਜਲੰਧਰ ਦੇ ਸੰਪਾਦਕ ਅਤੇ ਸ. ਗੁਰਚੈਨ ਸਿੰਘ ਜੀ ਦੇ ਸੰਬੰਧੀ ਸ. ਜਗਦੀਸ਼ ਸਿੰਘ ਹੋਰਾਂ ਵਿਸਥਾਰ ਨਾਲ ਸਰਦਾਰ ਗੁਰਚੈਨ ਸਿੰਘ ਜੀ ਦੀ ਸ਼ਖਸੀਅਤ, ਉਹਨਾਂ ਦੀ ਪ੍ਰਾਪਤੀਆਂ, ਉਹਨਾਂ ਦੀ ਦੇਣ ਅਤੇ ਗੁਰੂ ਘਰ ਨਾਲ ਅਗਾਧ ਸ਼ਰਧਾ ਬਾਰੇ ਚਾਨਣਾ ਪਾਇਆ। ਉਹਨਾਂ ਦੱਸਿਆ ਕਿ ਜਦੋਂ ਲੁਟੇਰਿਆਂ ਨੇ ਉਹਨਾਂ ਦਾ ਸਾਰਾ ਘਰ ਲੁੱਟ ਲਿਆ ਤਾਂ ਸਤਿਗੁਰਾਂ ਨਮਿਤ ਰੱਖੀ ਮਾਇਆ ਉਹਨਾਂ ਦੇ ਹੱਥ ਨਾ ਲੱਗੀ। ਸ. ਗੁਰਚੈਨ ਸਿੰਘ ਹੋਰਾਂ ਭਾਰੀ ਨੁਕਸਾਨ ਹੋਣ ਦੇ ਬਾਵਜੂਦ ਇਹ ਦਸਵੰਧ ਵਾਲੀ ਰਕਮ ਸਤਿਗੁਰੂ ਜੀ ਨੂੰ ਮੱਥਾ ਟੇਕੀ। ਉਹਨਾਂ ਸ. ਗੁਰਚੈਨ ਸਿੰਘ ਜੀ ਸ਼ਖਸੀਅਤ ਦੇ ਸਾਰੇ ਪੱਖਾਂ ਨੂੰ ਛੂਹੰਦਿਆਂ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਐਸੇ ਸਿੱਖ ਹੋਰ ਵੀ ਬਨਾਣ ਦੀ ਕ੍ਰਿਪਾ ਕਰੋ। ਉਹਨਾਂ ਦੇਸ਼ ਵਿਦੇਸ਼ ਵਿਚੋਂ ਆਈਆਂ ਸੰਵੇਦਨਾ ਭਰੀਆਂ ਭਾਵਨਾਵਾਂ ਦਾ ਜ਼ਿਕਰ ਕੀਤਾ।

ਨਾਮਧਾਰੀ ਪੰਥ ਦੇ ਪ੍ਰਸਿੱਧ ਵਕਤਾ ਜਥੇਦਾਰ ਸਵਾ ਸਿੰਘ ਹੋਰਾਂ ਆਪਣੇ ਵਖਿਆਣ ਵਿਚ ਦੱਸਿਆ ਕਿ ਗੁਰਬਾਣੀ ਵਿਚ ਮੌਤ ਸ਼ਬਦ ਬਹੁਤ ਘੱਟ ਆਇਆ ਹੈ। ਤਬਦੀਲੀ ਦਾ ਜ਼ਿਕਰ ਹੈ। ਗੁਰਮੁਖ, ਸਨਮੁਖ ਬੇਮੁਖ ਵੱਖ-ਵੱਖ ਮਨੁੱਖਾਂ ਦੇ ਵਿਸ਼ੇਸ਼ਨਾਂ ਦਾ ਬਿਆਨ ਹੈ। ਸ. ਗੁਰਚੈਨ ਸਿੰਘ ਪੂਰਨ ਗੁਰਮੁਖ ਸਨ।

ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ, ਸ਼ੇਰ ਸਿੰਘ, ਹਰਪ੍ਰੀਤ ਸਿੰਘ ਸੋਨੂੰ, ਰਣਬੀਰ ਸਿੰਘ, ਸ੍ਰੀ ਭੈਣੀ ਸਾਹਿਬ ਅਤੇ ਬਰਮਿੰਘਮ ਦੇ ਕਲਾਕਾਰ ਡਾ. ਹਰਜਿੰਦਰ ਸਿੰਘ, ਗੁਰਸ਼ਰਨ ਸਿੰਘ, ਪਨੇਸਰ ਅਤੇ ਹੋਰ ਸਾਥੀਆਂ ਨੇ ਸਤਿਗੁਰੂ ਜੀ ਦੀ ਅਗਵਾਈ ਵਿਚ ਵੈਰਾਗ ਮਈ ਕੀਰਤਨ ਕੀਤਾ। ਹਰੇ ਰਾਮਾ ਹਰੇ ਕ੍ਰਿਸ਼ਨਾ ਵਾਲਿਆਂ ਦੇ ਜੱਥੇ ਨੇ ਵੀ ਕੀਰਤਨ ਕੀਤਾ। ਇਸ ਮੌਕੇ ਤੇ ਸ. ਗੁਰਚੈਨ ਸਿੰਘ ਜੀ ਦੇ ਵੱਡੇ ਸਪੁੱਤਰ ਕੁਲਦੀਪ ਸਿੰਘ ਦੇ ਸਿਰ ਤੇ ਸਤਿਗੁਰੂ ਜੀ ਨੇ ਆਪ ਦਸਤਾਰ ਸਜਾਈ। ਸ. ਗੁਰਚੈਨ ਸਿੰਘ ਦੇ ਭਰਾ, ਤਰਸੇਮ ਸਿੰਘ, ਕੇਵਲ ਸਿੰਘ, ਸੁਰਜੀਤ ਸਿੰਘ, ਰਣਜੀਤ ਸਿੰਘ ਅਤੇ ਹੋਰ ਸੰਬੰਧੀ ਮਿਤਰਜਨ ਅਤੇ ਸਾਧ ਸੰਗਤ ਭਾਰੀ ਗਿਣਤੀ ਵਿਚ ਹਾਜ਼ਰ ਸੀ।

ਸੰਪਾਦਕ ਦੇ ਨਾਂ ਚਿੱਠੀਆਂ

## ਫਲੋਰਾ ਜੀ ਨੂੰ ਯਾਦ ਕਰਦਿਆਂ

ਓਹ ਇਹ ਕੀ ਹੋ ਗਿਆ! ਮੈਂ ਤੇ ਅੱਜ ਸਵੇਰ ਈ ਹਰਜੀਤ ਨੂੰ ਥੋੜ੍ਹਾ ਸਰੀਰਕ ਨੁਕਸ ਪੈਣ ਤੇ ਯੋਗਾ ਤੇ ਕੁਝ ਅਭਿਆਸ ਸਮਝਾਂਦਿਆਂ ਦੱਸ ਕਿਹਾ ਸਾਂ ਕਿ ਇਹ..... (ਜਦੋਂ ਸ੍ਰੀ ਸਤਿਗੁਰੂ ਜੀ ਸਾਨੂੰ ਅਫਰੀਕਾ ਨਾਲ ਲਿਗਏ ਸਨੇ ਤਾਂ ਇਕ ਦਿਨ ਮੈਂ ਤੇ ਜਥੇਦਾਰ ਅਮਰ ਸਿੰਘ ਜੀ ਜੁਗਿੰਦਰ ਮੁਕਤਾ ਸਤਿਗੁਰੂ ਜੀ ਤੋਂ ਉਚੇਚੀ ਆਗਿਆ ਲੈ ਕੇ ਫਲੋਰਾ ਜੀ ਦੀ ਬਾਗ ਵਾਲੀ ਕੋਠੀ ਪਹੁੰਚੇ, ਉਪਰੋਂ ਉੱਤਰ ਕੇ ਬਾਹਰ ਗੇਟ ਤੋਂ ਸਾਡਾ ਸਵਾਗਤ ਕਰਕੇ ਸਾਨੂੰ ਉਪਰ ਇਕ ਵਧੀਆ ਕਮਰੇ 'ਚ ਥੋੜ੍ਹੇ ਬਚਨ ਬਿਲਾਸ ਬਾਦ, ਕੁਝ ਯੋਗ ਕ੍ਰਿਆਵਾਂ ਕਰਕੇ ਸਮਝਾਈਆਂ) ਕਸਰਤਾਂ ਫਲੋਰਾ ਜੀ ਦੀਆਂ ਦੱਸੀਆਂ ਸਿਖਾਈਆਂ ਹੋਈਆਂ ਨੇ। ਕੀ ਪਤਾ ਸੀ ਥੋੜ੍ਹੀ ਦੇਰ ਬਾਅਦ 'ਵਰਿਆਮ' ਮਿਲੇ ਗਾ ਤਾਂ ਫਲੋਰਾ ਜੀ ਬਾਰੇ .........।

ਸਾਨੂੰ ਯੋਗ ਸਾਧਨਾ ਸਮਝਾ ਕੇ, ਦਹੀਂ ਦੇ ਕੌਲਿਆਂ ਤੇ ਕੁੱਟੇ ਹੋਏ ਬਦਾਮ ਪਿਸਤਾ, ਸੌਗੀ ਛਕਣ ਨੂੰ ਦੇ ਕੇ ਦੱਸਿਆ, ੨੦-੨੫ ਮਿੰਟ ਯੋਗਾ ਕਰਕੇ ਬਾਅਦ ਏਨੇ ਕੁ ਮਿੰਟ ਠਹਿਰ ਕੇ, ਇਸ ਤਰ੍ਹਾਂ ਦੀ ਖ਼ੁਰਾਕ ਖਾਧਿਆਂ, ਬੁਢਾਪਾ ਬਹੁਤ ਲੇਟ ਹੋ ਜਾਂਦਾ ਹੈ। ਸੱਜਣਾਂ! ਸਾਡਾ ਬਿਰਧ ਪਣ ਤਾਂ ਲੇਟ ਕਰ ਗਿਓਂ ਪਰ ਆਪ ਅਹਿਲ ਜਵਾਨੀ ਵਿਚ ਈ ..............

ਉਸ ਦਿਨ ਗੁਰੂ ਕਿਰਪਾ ਵਡਿਆਦਿਆਂ ਦੱਸਿਆ, ਕਿ ਮੈਂ ਸਾਰਾ ਕਾਰੋਬਾਰ ਆਪਣੇ ਭਾਈਵਾਲ ਦੇ ਭਰੋਸੇ ਲੋੜੋਂ ਬਹੁਤਾ ਈ ਛੱਡ ਰੱਖਿਆ ਸੀ, ਇਕ ਦਿਨ ਬੈਂਕ ਮੈਨੇਜਰ ਨੇ ਦੱਸਿਆ, ਸੰਤ ਜੀ ਗੱਲ ਕਹਿਣ ਵਾਲੀ ਤੇ ਨਹੀਂ, ਪਰ ਤੁਹਾਡਾ ਸਾਰਾ ਵਿਹਾਰ ਠੱਪ ਹੋ ਗਿਆ ਏ, ਕਿ ਤੁਹਾਡਾ ਭਾਈਵਾਲ ਕਰੋੜਾਂ ਰੁਪੈ ਕਢਾ ਕੇ ਚੰਪਤ ਹੋ ਗਿਐ, ਮੈਂ ਖਾਤੇ ਖਾਲੀ ਵੇਖ ਕੇ, ਸਿੱਧਾ ਸ੍ਰੀ ਸਤਿਗੁਰੂ ਜੀ ਪਾਸ ਪੁੱਜ ਕੇ ਅਰਜ਼ ਕੀਤੀ, ਗਰੀਬ ਨਿਵਾਜ ਜੀ ਏਸ ਤਰ੍ਹਾਂ ਸ਼ਾਹੋਂ ਕੰਗਾਲ ਹੋ ਗਿਆ ਹਾਂ, ਪਾਤਸ਼ਾਹਾਂ ਬਾਂਹ ਵਲਾ ਕੇ ਕਿਹਾ, ਬਸ! ਏਨੀ ਗੱਲ ਈ ? ਆ ਬਾਹਰ ਚੱਲੀਏ ਤੇ ਮੈਨੂੰ ਸਾਰਾ ਦਿਨ ਨਾਲ ਲਈ ਫਿਰੇ, ਏਨੀ ਕਿਰਪਾ ਕੀਤੀ ਸੀ ਸਤਿਗੁਰੂ ਜੀ ਨੇ ਏਨਾ ਅੰਦਰ ਧੀਰਜ ਦਿੱਤਾ ਕਿ ਮੈਨੂੰ ਕਦੀ ਜਾਪਿਆ ਈ ਨਹੀਂ ਕਿ ਮੇਰਾ ਕਦੀ ਨੁਕਸਾਨ ਵੀ ਹੋਇਆ ਸੀ।

ਸ੍ਰੀ ਸਤਿਗੁਰੂ ਜੀ ਨੇ ਫਲੋਰਾ ਜੀ ਦੇ ਘਰ ਚਰਨ ਪਾਣ ਸਮੇਂ ਮੈਨੂੰ ਫਰਮਾਇਆ, ਆ ਤੈਨੂੰ ਗੁਰਚੈਨ ਦੀ ਸੁਹਜ ਸਮਰਿਧੀ ਵਿਖਾਵਾਂ। ਕਰੀਬ ਇਕ ਏਕੜ ਵਿਚ ਕੋਠੀ, ਪਾਰਕ, ਬਗੀਚਾ ਤੇ ਅਨੇਕ ਭਾਂਤ ਦੇ ਫੁੱਲ ਬੂਟੇ ਦਰਖਤ ਬਹਿਣ ਖਲੋਣ ਤੇ ਫਿਰਨ ਤੁਰਨ ਦੀਆਂ ਥਾਵਾਂ, ਹਰਿਆਲੀ ਕਿ ਸੂਰਜ ਨੂੰ ਜਤਨ ਕਰਕੇ ਈ ਵੇਖਣਾ ਪੈਂਦਾ। ਏਡੇ ਸੋਹਣੇ ਸੀਨ ਕਿ ਮੈਂ ਅਰਜ ਕਰਕੇ ਕਈ ਥਾਈਂ ਖਲੋ ਕੇ ਸ੍ਰੀ ਸਤਿਗੁਰੂ ਜੀ ਨਾਲ ਫੋਟੋ ਖਿਚਾਈਆਂ।

ਰੋਜ਼ਾਨਾ ਯੋਗਾ ਕਰਦਿਆਂ ਫਲੋਰਾ ਦੀ ਔਣ ਵਾਲੀ ਮਿੱਠੀ ਯਾਦ ਪੀੜਾ ਨਾਲ ਭਰ ਗਈ ਏ ਤੇ ਕਸਰਤ ਦਾ ਹਰ ਹੁਲਾਰਾ ਹੌਕਾ ਬਣ ਕੇ ਨਿਕਲਿਆ ਕਰੇਗਾ।

ਵਰਿਆਮ ਜੀ ਅਜਿਹੇ ਸੱਜਣ ਸੰਬੰਧੀ ਦਾ ਇੰਜ ਚਲਿਆ ਜਾਣਾ...। ਦਿਲ ਨੂੰ ਹੌਲ ਪੈਣ ਲੱਗ ਪੈਂਦਾ ਏ। ਸਤਿਗੁਰ ਦੀ ਕਿਰਪਾ ਨਾਲ ਵੀ ਕੁਝ ਧੀਰ ਆ ਸਕਦਾ ਏ।

ਤੁਸੀਂ ੮-੮ ਨੂੰ ਲੰਡਨ ਪਹੁੰਚ ਹੀ ਗਏ ਹੋਵੋਗੇ। ਉਥੋਂ ਦੇ ਸਮਾਚਾਰ ਤੇ ਅੰਤ ਸਮਾ ਕਿਵੇਂ ਹੋਇਆ, ਸਵਿਸਥਾਰ ਲਿਖਣ ਦੀ ਖੇਚਲ ਕਰਨੀ ਡੂੰਘੇ ਦੁੱਖ ਵਿਚ ਤੁਹਾਡੇ ਨਾਲ ਸ਼ਾਮਲ।

***—ਸਾਧੂ ਸਿੰਘ ਕਿਸਾਨ***

***ਯੂ. ਪੀ.***

***੨੦-੮-੨੦੦੦***

ਵਰਿਆਮ ਦੇ ਅਗਸਤ ਅੰਕ ਵਿਚ 'ਸੰਪਾਦਕੀ ਦੀ ਥਾਂ ਤੇ .........' ਪੜ੍ਹਦਿਆਂ ਤੁਹਾਡੇ ਨਿਕਟ ਸੰਬੰਧੀ ਸ. ਗੁਰਚੈਨ ਸਿੰਘ ਫਲੋਰਾ ਦੇ ਇਸ ਅਸਾਰ ਸੰਸਾਰ ਤੋਂ ਅਕਾਲ ਚਲਾਣਾ ਕਰ ਜਾਣ ਦਾ ਦੁਖਦ ਸਮਾਚਾਰ ਮਿਲਿਆ। ਦੁੱਖ ਦੀ ਇਸ ਘੜੀ ਵਿਚ ਮੈਂ ਤੁਹਾਡੇ ਅਤੇ ਤੁਹਾਡੇ ਬੰਦਿਆਂ ਅਤੇ ਹੋਰ ਪਰਿਵਾਰ ਜਨਾਂ ਦੇ ਗਮ ਵਿਚ ਸ਼ਾਮਲ ਹੁੰਦਾ ਹੋਇਆ ਕਾਮਨਾ ਕਰਦਾ ਹਾਂ ਕਿ ਤੁਸੀਂ ਅਤੇ ਬਾਕੀ ਸਭ ਇਸ ਵੱਡੇ ਸਦਮੇ ਨੂੰ ਦਰਗਾਹੀ ਭਾਣਾ ਸਮਝ ਕੇ ਮੰਨ ਲਵੋਗੇ ਅਤੇ ਧੀਰਜ ਵਿਚਾਰ ਦੀਆਂ ਥੰਮੀਆਂ ਡੋਲਦੇ ਮਨਾਂ ਹੇਠ ਖੜੀਆਂ ਕੀਤੀਆਂ ਜਾਣਗੀਆਂ।

ਮਨੁੱਖ ਦਾ ਧਰਤੀ ਤੇ ਕਿਆਮ ਬਹੁਤ ਛੋਟਾ ਹੈ। ਭਲੇ ਪੁਰਖ ਆਪਣੇ ਇਸ ਕਿਆਮ ਨੂੰ ਇਸ ਤਰ੍ਹਾਂ ਤਰਬੀਅਤ ਦਿੰਦੇ ਹਨ ਕਿ ਉਹਨਾਂ ਦੀਆਂ ਨੇਕੀਆਂ, ਪਰ-ਉਪਕਾਰਾਂ ਅਤੇ ਸੱਦ-ਗੁਣਾ ਦੀ ਮਹਿਕ, ਇੱਥੋਂ ਬੁੱਕਲ ਮਾਰ ਕੇ ਦੂਰ ਜਾਣ ਬਾਦ ਵੀ ਫਿਜ਼ਾ ਵਿਚ ਕਾਇਮ ਰਹਿੰਦੀ ਹੈ। ਧਰਤੀ ਦੇ ਸੀਨੇ ਉੱਤੇ, ਇਹੋ ਜਹੇ ਆਪ ਤਰੇ ਅਤੇ ਦੂਜਿਆਂ ਨੂੰ ਤਾਰਨ ਦੇ ਆਹਰ ਵਿਚ ਲੱਗਿਆ ਹੋਇਆਂ ਦੀ ਪੈੜ ਚਾਪ ਉਹਨਾਂ ਦੇ ਟੁਰ ਜਾਣ ਬਾਦ ਵੀ ਸੁਣਾਈ ਦਿੰਦੀ ਰਹਿੰਦੀ ਹੈ। ਫਲੋਰਾ ਜੀ ਇਹੋ ਜਿਹੀ ਪਿਆਰੀ ਸ਼ਖਸੀਅਤ ਦੇ ਸੁਆਮੀ ਸਨ। ਮੈਂ ਉਹਨਾਂ ਨੂੰ ਜ਼ਾਤੀ ਤੌਰ ਤੇ ਨਹੀਂ ਜਾਣਦਾ ਸਾਂ ਪਰ ਤੁਹਾਡੇ ਸ਼ਬਦਾਂ ਦੀ ਕੰਨੀ ਫੜਕੇ ਜਿਹੜਾ ਸੰਵਾਦ ਉਹਨਾਂ ਨਾਲ

ਰਚਾਇਆ ਹੈ ਇਸ ਵਿਚੋਂ ਇਹੋ ਵਾਕ ਵਾਰ ਵਾਰ ਗੂੰਜਦੇ ਹਨ – "ਸੱਜਣਾ ਏਡੀ ਛੇਤੀ ਏਨੀ ਵੀ ਕਾਹਲ ਕੀ ਆਖ। ਅਜ ਵੇਖ ਨਾ ਕਿਨੇ ਲੋਕ ਆਪਣੀਆਂ ਦੁੱਖਾਂ, ਤਕਲੀਫਾ, ਬੀਮਾਰੀਆਂ, ਪ੍ਰੇਸ਼ਾਨੀਆ ਦੀ ਗੰਢੜੀ ਚਾਈ ਤੇਰੇ ਹੱਥਾਂ ਦੀ ਸਫ਼ਾ ਤੇ ਨਜ਼ਰਾਂ ਗੱਡੀ ਖੜੇ ਹਨ। ਤੇਰਾ ਘਰ ਪਰਿਵਾਰ, ਸਾਕ ਸੰਬੰਧੀ ਭਾਈਚਾਰਾਂ ਅਤੇ ਪੰਥ, ਮੁਲਕ ਤੇਰੀਆ ਸੇਵਾਵਾਂ ਤੋਂ ਵਿਰਵਾ ਹੋ ਕੇ ਖੁਦ ਨੂੰ ਕਿੰਨਾ ਕੰਗਾਲ ਮਹਿਸੂਸ ਕਰ ਰਿਹਾ ਹੈ। ਸਿਮ੍ਰਤੀ ਮੰਦਰ ਸ੍ਰੀ ਭੈਣੀ ਸਾਹਿਬ ਵਿਚ ਸਜਣ ਵਾਲਾ ਹਰ ਵਿਅਕਤੀ ਤੇਰੀ ਹੋਂਦ ਨੂੰ ਮਹਿਸੂਸ ਕਰਕੇ ਕਹਿ ਉੱਠਗਾ 'ਬਿਨ ਥਮਾ ਗਗਨ ਰਹਾਇਆ!' ਫਲਰਾ ਜੀ ਉਹ ਜਨ ਜਿਹਨਾ ਬਾਰ ਭਾਈ ਗੁਰਦਾਸ ਜੀ ਕਹਿ ਗਏ ਹਨ

"ਗੁਰਮੁਖ ਮਾਇਆ ਵਿਚ ਉਦਾਸੀ।"

ਉਹ ਵੱਡ ਭਾਗਾਂ ਵਾਲੇ ਗੁਰਸਿੱਖ ਸਨ, ਜਿਹਨਾਂ ਦਾ ਮੂਹ ਹਮੇਸ਼ਾ ਉਹਨਾਂ ਦੇ ਸਤਿਗੁਰੂ ਵੱਲ ਸਿੱਧਾ ਰਿਹਾ। ਆਪਣਾ ਹਵਾਈ ਜਹਾਜ਼ ਲੈ ਕੇ ਦੁਨੀਆਂ ਭਰ ਵਿਚ ਘੁੰਮਣ ਵਾਲੇ, ਉਸ ਕੌਮਾਂਤਰੀ ਯਾਤਰੂ ਦੇ ਧਿਆਨ ਵਿਚ ਕਿਤੇ ਨਾ ਕਿਤੇ ਉਸਦੇ ਪਿੰਡ ਦੀ ਪਗਡੰਡੀ ਵੀ ਮੌਜੂਦ ਰਹਿੰਦੀ ਸੀ। ਇਸ ਕਰਕੇ ਆਪਣੀ ਧਰਤੀ ਨਾਲੋਂ ਉਹਦਾ ਨਾਤਾ ਨਾ ਟੁੱਟਿਆ। ਉਹਨਾਂ ਦੀ ਸਾਫਗੋਈ ਵਾਸਤੇ ਹੀ ਤਾਂ ਸ਼ਾਇਰ ਦਾ ਕਥਨ ਹੈ

'ਏਨਾ ਸੱਚ ਨਾ ਬੋਲ ਕਿ ਕੱਲਾ ਰਹਿ ਜਾਵੇਂ
ਚਾਰ ਕੁ ਬੰਦੇ ਛੱਡ ਲੈ ਮੋਢਾ ਦੇਣ ਲਈ।'

ਉਹਨਾ ਦੀ ਦੁਨਿਆਵੀ ਅਮੀਰੀ ਦੋਬਾਲਾ ਹੋ ਗਈ ਹੋਵਗੀ, ਜਦੋਂ ਉਹਨਾਂ ਦਾ ਸ਼ਬਦ ਸੁਰ-ਸਾਹਿਤ ਦੇ ਸੰਗਮ ਜਗਦੀਸ਼ ਸਿੰਘ ਵਰਿਆਮ ਨਾਲ ਪਰਿਵਾਰਿਕ ਨਾਤਾ ਜੁੜਿਆ ਹੋਵੇਗਾ। ਇਸ ਤਰ੍ਹਾਂ ਦੇ ਨਾਤੇ ਜੋੜਣ ਵਾਲੇ ਨੂੰ ਵੀ ਫਰਸ਼ੀ ਸਲਾਮ

*—ਸੁਵਰਨ ਸਿੰਘ ਵਿਰਕ*
*ਕਰੀਵਾਲਾ ਸਿਰਸਾ*
*੨੪-੮-੨੦੦੦*

ਬਹੁਤ ਸਾਰੇ ਸਜਨਾਂ ਨੇ ਚਿੱਠੀਆਂ, ਜ਼ੁਬਾਨੀ ਸੁਨੇਹਿਆਂ ਅਤੇ ਟੈਲੀਫੋਨਾਂ ਰਾਹੀਂ ਭਾਰਤ ਅਤੇ ਇੰਗਲੈਂਡ ਵਿਚ ਵੀ ਸੰਵੇਦਨਾ ਸੰਦੇਸ਼ ਭੇਜੇ ਹਨ। ਪਰਿਵਾਰ ਸਭ ਦਾ ਧੰਨਵਾਦੀ ਹੈ ਅਤੇ ਵਿਸ਼ੇਸ਼ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿਨ੍ਹਾਂ ਉਚੇਚਿਆਂ ਸਮਾਗਮ ਵਿਚ ਪਹੁੰਚ ਕੇ ਧੀਰਜ ਬੰਧਾਈ ਹੈ।

*—ਜਗਦੀਸ਼ ਸਿੰਘ*

# ਸ. ਸਾਧੂ ਸਿੰਘ ਕਿਸਾਨ ਦੇ ਜੀਵਨ ਸਾਥੀ ਪੰਧ ਮੁਕਾ ਗਏ

ਵਰਿਆਮ ਦੇ ਪਰਮ ਸਨੇਹੀ ਲੇਖਕ ਅਤੇ ਸ਼ਾਇਰ ਸ. ਸਾਧੂ ਸਿੰਘ ਕਿਸਾਨ ਹੋਰਾਂ ਦੀ ਜੀਵਨ ਸੰਘਣੀ ਬੀਬੀ ਮਹਿੰਦਰ ਕੌਰ ਲੰਬਾ ਸਾਥ ਪੁਗਾਕੇ ੧ ਸਤੰਬਰ ੨੦੦੦ ਵਾਲੇ ਦਿਨ ਅਪਣੀ ਜੀਵਨ ਯਾਤਰਾ ਸੰਪੂਰਨ ਕਰ ਗਏ ਹਨ।

ਉਹਨਾ ਨਮਿਤ ਪਾਠ ਦਾ ਭੋਗ ੧੨ ਸਤਬਰ ਨੂੰ ਕਿਸਾਨ ਪਰਿਵਾਰ ਦੇ ਘਰ ਪਿੰਡ ਰਾਮਪੁਰ ਬੁੱਢੀ ਮਾੜੀ ਜ਼ਿਲਾ ਸਿਰਸਾ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਇਸ ਅਵਸਰ ਤੇ ਪ੍ਰਸਿਧ ਵਿਦਵਾਨ ਅਤੇ ਕਵੀ ਜਥੇਦਾਰ ਅਮਰ ਸਿੰਘ ਨਕੰੜਾ ਨੇ ਦੀਵਾਨ ਲਾਇਆ ਅਤੇ ਸਸਾਰ ਵਿਚ ਆਵਣ ਜਾਣ ਦੀ ਖੇਡ ਨੂੰ ਬਿਆਨਦਾ ਸਤਿਗੁਰੂ ਜੀ ਦਾ ਆਸਰਾ ਲੈਣ ਬਾਰ ਉਪਦੇਸ਼ ਸੁਣਾਇਆ। ਪ੍ਰਸਿਧ ਲੇਖਕ ਅਤੇ ਆਗੂ ਸ. ਸੁਵਰਨ ਸਿੰਘ ਵਿਰਕ ਨੇ ਸਾਰ ਪਰਿਵਾਰ ਦਾ ਪਛੋਕੜ ਦਸਦਿਆਂ ਸ਼ਰਧਾਂਜਲੀ ਅਰਪਿਤ ਕੀਤੀ। ਉਹਨਾਂ ਦਸਿਆ ਕਿ ਬੀਬੀ ਦਾ ਪੇਕਾ ਅਤੇ ਸੰਹਰਾ ਪਰਿਵਾਰ ਦੋਵੇਂ ਹੀ ਗੁਰੂ ਘਰ ਦੇ ਪ੍ਰੇਮੀ ਸਨ। ਉਹਨਾਂ ਦੇ ਸੰਹਰਾ ਸਾਹਿਬ ਨਾਮਧਾਰੀ ਪੰਥ ਦੇ ਵੇਦ ਵਿਆਸ ਸੰਤ ਤਰਨ ਸਿੰਘ ਵਹਿਮੀ ਸਨ ਅਤੇ ਪਤੀ ਸ. ਸਾਧੂ ਸਿੰਘ ਕਿਸਾਨ ਹਨ ਜੋ ਕਲਮ ਅਤੇ ਹਲ ਦੀ ਜੰਘੀ ਨੂੰ ਇਕੋ ਜਿਹੀ ਯੋਗਤਾ ਨਾਲ ਫੜਦੇ ਹਨ। ਇਸ ਪਰਿਵਾਰ ਦੇ ਵਡੇਰਿਆ ਵਿਚ ਸੰਨ ੧੮੫੭ ਈ. ਵਿਚ ਹੀ ਸਿਖੀ ਆ ਗਈ ਸੀ। ਬੀਬੀ ਜੀ ਦੇ ਪੇਕਾ ਘਰ ਦੇ ਬਜ਼ੁਰਗ ਬਾਬਾ ਜੈਮਲ ਸਿੰਘ ਝੱਬਰ ਨਾਮਧਾਰੀ ਜਗਤ ਵਿਚ ਪਰਸਿਧ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਉਪਦੇਸ਼ ਵਿਚ ਕਿਹਾ ਕਿ ਇਸ ਸੰਸਾਰ ਵਿਚ ਅਕਾਲ ਪੁਰਖ ਦੀ ਰਜ਼ਾ ਅਨੁਸਾਰ ਹੀ ਆਉਣਾ ਅਤੇ ਜਾਣਾ ਪੈਂਦਾ ਹੈ। ਗੁਰਸਿਖੀ ਜੀਵਨ ਵਾਲਿਆਂ ਦਾ ਆਦਰ ਨਾਲ ਨਾਂਅ ਲਿਆ ਜਾਂਦਾ ਹੈ। ਸਾਡਾ ਅਮਲੀ ਜੀਵਨ ਅਜਿਹਾ ਚਾਹੀਦਾ ਹੈ ਕਿ ਸੱਚੀ ਦਰਗਾਹ ਵਿਚ ਵੀ ਆਦਰ ਵਾਲਾ ਥਾਂ ਮਿਲੇ। ਆਪ ਜੀ ਨੇ ਕਿਹਾ ਕਿ ਬਾਬਾ ਜੈਮਲ ਸਿੰਘ, ਸੰਤ ਕਸਰ ਸਿੰਘ ਅਤੇ ਸੰਤ ਤਰਨ ਸਿੰਘ ਵਹਿਮੀ ਹੋਰਾ ਦੇ ਪਰਿਵਾਰ ਬਹੁਤ ਹੀ ਸਾਧੂ ਪਰਿਵਾਰ ਰਹੇ ਹਨ। ਆਪ ਨੇ ਉਪਦੇਸ਼ ਦਿਤਾ ਕਿ ਵੱਧ ਤੋਂ ਵੱਧ ਨਾਮ ਸਿਮਰਣ ਵਲ ਬਚਿਆਂ ਨੂੰ ਲਾਓ।

ਸ. ਸਾਧੂ ਸਿੰਘ ਕਿਸਾਨ ਅਤੇ ਸਾਰੇ ਭਰਾਵਾਂ ਅਤੇ ਪਰਿਵਾਰ ਵਲੋਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਗਿਆ ਅਤੇ ਵਧ ਚੜ੍ਹ ਕੇ ਸੇਵਾ ਕੀਤੀ ਗਈ।

'ਵਰਿਆਮ' ਪਰਿਵਾਰ ਸ. ਸਾਧੂ ਸਿੰਘ ਕਿਸਾਨ ਜੀ ਦੇ ਪਰਿਵਾਰ ਨਾਲ ਡੂੰਘੀ ਹਮਦਰਦੀ ਪਰਗਟ ਕਰਦਾ ਹੋਇਆ ਅਰਦਾਸ ਕਰਦਾ ਹੈ ਕਿ ਇਸ ਘਾਟ ਨੂੰ ਉਹ ਭਾਣਾ ਸਮਝ ਕੇ ਬਰਦਾਸ਼ਤ ਕਰਣਗੇ।

*—ਜਗਦੀਸ਼ ਸਿੰਘ*

# ਇੰਗਲੈਂਡ ਵਿਚ 'ਵਰਿਆਮ' ਦੀ ਸਿਲਵਰ ਜੁਬਲੀ ਬਾਰੇ ਸਮਾਰੋਹ

ਮਾਸਕ ਵਰਿਆਮ ਦੇ ਸਿਲਵਰ ਜੁਬਲੀ ਸਾਲ (ਪੱਚੀਵੇਂ ਸਾਲ) ਦੇ ਸੰਬੰਧ ਵਿਚ ਜਿਥੇ ਭਾਰਤ ਵਿੱਚ ਵੱਖ-ਵੱਖ ਥਾਵਾਂ ਤੇ ਸਮਾਗਮ ਹੋ ਰਹੇ ਹਨ। ਉਥੇ ਇੰਗਲੈਂਡ ਵਿਚ ਹੋਏ ਸਮਾਗਮਾਂ ਨਾਲ ਅੰਤਰਾਸ਼ਟਰੀ ਤੌਰ ਤੇ ਵੀ ਵਰਿਆਮ ਸਨੇਹੀਆਂ ਨੇ ਸਿਲਵਰ ਜੁਬਲੀ ਨੂੰ ਫੈਲਾ ਦਿੱਤਾ ਹੈ।

**ਬਰਮਿੰਘਮ ਵਿਚ ਸਮਾਗਮ**

ਪਹਿਲਾ ਸਮਾਗਮ ਬਰਮਿੰਘਮ ਦੇ ਕੇਂਦਰੀ ਇਲਾਕੇ ਫਾਈਵ ਵੇਜ਼ ਦੇ ਇਕ ਰੈਸਟੋਰੈਂਟ ਵਿਚ ਮਿਤੀ ੨੫ ਅਗਸਤ ਨੂੰ ਹੋਇਆ। ਇਹ ਰੈਸਟੋਰੈਂਟ ਸਰਦਾਰ ਕੰਵਲਜੀਤ ਸਿੰਘ ਚਾਨਾ ਦਾ ਹੈ ਅਤੇ ਸਮਾਜਕ ਸਮਾਰੋਹਾਂ ਦਾ ਕੇਂਦਰ ਹੈ। ਵੱਖ-ਵੱਖ ਗੁਰਦੁਆਰਿਆਂ ਅਤੇ ਸਭਾਵਾਂ ਦੇ ਮੁਖੀਆਂ ਨੇ ਵਰਿਆਮ ਦੇ ਪੱਚੀ ਸਾਲ ਦੇ ਸਫਰ ਤੇ ਸੰਪਾਦਕ ਵਰਿਆਮ ਨੂੰ ਵਧਾਈ ਦਿੱਤੀ ਅਤੇ ਇਸ ਦੀ ਚੜ੍ਹਦੀ ਕਲਾ ਵਾਸਤੇ ਕਾਮਨਾ ਕੀਤੀ।

ਇਸ ਸਮਾਗਮ ਦੇ ਮੁਖ ਮਹਿਮਾਨ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਸਨ ਅਤੇ ਪ੍ਰਧਾਨਗੀ ਮੰਡਲ ਵਿਚ ਰਾਮਗੜ੍ਹੀਆ ਸਿੱਖ ਟੈਂਪਲ ਗਰਾਮ ਸਟਰੀਟ ਬਰਮਿੰਘਮ ਦੇ ਪ੍ਰਧਾਨ ਸਰਦਾਰ ਤਰਸੇਮ ਸਿੰਘ ਅਜੀਮਲ, ਸਰਦਾਰ ਸਰਦੂਲ ਸਿੰਘ ਮਰਵਾਹਾ ਐਮ. ਬੀ. ਈ. (ਮੈਂਬਰ ਬ੍ਰਿਟਿਸ਼ ਅੰਪਾਇਰ) ਸਰਦਾਰ ਸਵਰਨ ਸਿੰਘ ਸੱਗੂ ਰਾਮਗੜ੍ਹੀਆਂ ਹੈਰੀਟੇਜ ਟਰੱਸਟ, ਸੰਤ ਮਹਿੰਦਰ ਸਿੰਘ ਸੰਧੂ ਮੀਤ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ, ਸਰਦਾਰ ਅਜੀਤ ਸਿੰਘ ਉਭੀ ਜਨਰਲ ਸਕੱਤਰ ਰਾਮਗੜ੍ਹੀਆ ਸਿੱਖ ਟੈਂਪਲ, ਸ. ਗੁਰਮੁਖ ਸਿੰਘ ਚਾਨਾ ਖਜ਼ਾਨਚੀ, ਸ. ਦਿਲਬਾਗ ਸਿੰਘ ਚਾਨਾ ਟਰੱਸਟੀ, ਸ. ਬਲਵੰਤ ਸਿੰਘ ਹੂੰਝਣ ਟਰੱਸਟੀ, ਸ. ਜਗਦੀਸ਼ ਸਿੰਘ ਨੰਦੜਾ ਸਾਬਕਾ ਪ੍ਰਧਾਨ ਰਾਮਗੜ੍ਹੀਆ ਸਿੱਖ ਟੈਂਪਲ, ਸ. ਪਰਮਜੀਤ ਸਿੰਘ ਚੰਦਨ ਗੁਰੂ ਨਾਨਕ ਨਿਸ਼ਕਾਮ ਸੇਵਕ ਜੱਥਾ (ਸੰਤ ਕਰੀਰੋ ਵਾਲਿਆਂ ਦੀ ਸੰਸਥਾ) ਸੰਤ ਸੁਰਜੀਤ ਸਿੰਘ ਸੂਰਧਾਰ ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ, ਸੰਤ ਵਾਸਦੇਵ ਸਿੰਘ ਭਮਰਾ ਪਰਚਾਰ ਸਕੱਤਰ ਨਾਮਧਾਰੀ ਸੰਗਤ ਯੂ. ਕੇ. ਆਦਿ ਸ਼ਸੋਭਿਤ ਸਨ ਅਤੇ ਸਟੇਜ ਦਾ ਸੰਚਾਲਣ ਸ. ਹਰਜਿੰਦਰ ਸਿੰਘ ਕੰਵਲ ਕੁਵੈਂਟਰੀ ਵਾਲੇ ਕਰ ਰਹੇ ਸਨ।

**ਹ. ਸ. ਕੰਵਲ**

ਸਰਦਾਰ ਹਰਜਿੰਦਰ ਸਿੰਘ ਕੰਵਲ ਨੇ ਭੂਮਿਕਾ ਬੰਨਦਿਆਂ ਮਾਸਕ ਵਰਿਆਮ ਦੇ ਪੱਚੀ ਸਾਲਾਂ ਦਾ ਜ਼ਿਕਰ ਕੀਤਾ ਅਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਦੇ ਯੋਗਦਾਨ ਨੂੰ ਸਲਾਹਿਆ। ਉਹਨਾਂ ਇਕ ਕਵਿਤਾ ਵੀ ਸੁਣਾਈ।

**ਵਾਸਦੇਵ ਸਿੰਘ ਭਮਰਾ**

ਸਮਾਗਮ ਦੇ ਕਨਵੀਨਰ ਸੰਤ ਵਾਸਦੇਵ ਸਿੰਘ ਭਮਰਾ ਵੂਲਵਰਹੈਂਪਟਨ ਨੇ ਦੱਸਿਆ ਕਿਸ ਜਗਦੀਸ਼ ਸੰਪਾਦਕ ਵਰਿਆਮ ਬਹੁਪੱਖੀ ਸ਼ਖਸੀਅਤ ਹਨ, ਇਹਨਾਂ ਦੀਆਂ ਸਰਗਰਮੀਆਂ ਬਹੁ ਦਿਸ਼ਾਵੀ ਹਨ। ਇਹਨਾਂ ਨੇ ਸਫਲਤਾ ਪੂਰਬਕ ਵਰਿਆਮ ਨੂੰ ਪਿਛਲੇ ੨੫ ਸਾਲਾਂ ਤੋਂ ਕਾਮਯਾਬੀ ਨਾਲ ਚਲਾਈ ਰੱਖਿਆ ਹੈ। ਵਰਿਆਮ ਦੇ ਪੱਚੀ ਸਾਲਾਂ ਦੇ ਸਫਰ ਨੂੰ ਮੁਖ ਰੱਖ ਕੇ ਵੱਖ-ਵੱਖ ਥਾਵਾਂ ਤੇ ਸਮਾਗਮ ਹੋ ਰਹੇ ਹਨ ਅਤੇ ਸ੍ਰੀ ਭੈਣੀ ਸਾਹਿਬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਾਵਨ ਕਰ ਕਮਲਾਂ ਨਾਲ ਸੰਪਾਦਕ ਵਰਿਆਮ ਦਾ ਸਨਮਾਨ ਕੀਤਾ ਹੈ। ਬਰਮਿੰਘਮ ਵਿਚ ਇਹ ਸੁਆਗਤ ਸਮਾਰੋਹ ਕਰ ਕੇ ਕੌਮਾਂਤਰੀ ਪੱਧਰ ਤੇ ਵਰਿਆਮ ਦੀ ਘਾਲਣਾ ਦੀ ਪ੍ਰਸੰਸਾ ਹੋ ਰਹੀ ਹੈ।

ਇਸ ਤੋਂ ਬਾਦ ਸੰਪਾਦਕ ਵਰਿਆਮ ਸ. ਜਗਦੀਸ਼ ਸਿੰਘ ਦਾ ਹਾਰ ਪਾ ਕੇ ਸੁਆਗਤ ਕੀਤਾ ਗਿਆ ਅਤੇ ਆਏ ਹੋਰ ਮੁਖੀ ਸੱਜਨਾਂ ਨੂੰ ਵੀ ਹਾਰਾਂ ਦੁਆਰਾਂ ਸਤਿਕਾਰਿਆ ਗਿਆ।

**ਸ. ਸਰਦੂਲ ਸਿੰਘ ਮਰਵਾਹਾ**

ਇੰਗਲੈਂਡ ਦੀ ਪ੍ਰਸਿੱਧ ਹਸਤੀ ਪਹਿਲੇ ਜਸਟਿਸ ਆਫ ਪੀਸ ਸ. ਸਰਦੂਲ ਸਿੰਘ ਮਰਵਾਹਾ ਐਮ. ਬੀ. ਏ. ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਕਿਹਾ ਕਿ ਵਰਿਆਮ ਜੀ ਨੇ ਬਹੁਤ ਸਾਰਾ ਸਮਾਂ ਕੌਮ ਦੇ ਲੇਖੇ ਲਾਇਆ ਹੈ। ਲਿਖਾਰੀ ਕਲਮ ਰਾਹੀਂ ਜੋ ਨਵਾਂ ਸੰਦੇਸ਼ ਦਿੰਦਾ ਹੈ। ਜੋ ਨਵਾਂ ਰਾਹ ਦੱਸਦਾ ਹੈ, ਉਹ ਆਉਣ ਵਾਲੇ ਸਮੇਂ ਵਿਚ ਇਤਿਹਾਸ ਬਣ ਜਾਂਦਾ ਹੈ। ਉਹਨਾਂ ਕਿਹਾ ਕਿ ਵਰਿਆਮ ਜੀ ਪੱਚੀ ਸਾਲ ਤੋਂ ਇਹ ਸੇਵਾ ਕਰ ਰਹੇ ਹਨ ਮੈਂ ਆਪਣੇ ਵਲੋਂ ਵਧਾਈਆਂ ਵੀ ਦਿੰਦਾ ਹਾਂ ਅਤੇ ਜੀ ਆਇਆ ਵੀ ਆਖਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਇਹ ਵਰਿਆਮ ਨੂੰ ਹੋਰ ਵੀ ਉੱਚੀਆ ਬੁਲੰਦੀਆਂ ਵੱਲ ਲੈ ਜਾਣ।

**ਗਿਆਨੀ ਸੁਰਜਨ ਸਿੰਘ**

ਗਿਆਨੀ ਸੁਰਜਨ ਸਿੰਘ ਹੋਰਾਂ ਕਿਹਾ ਕਿ ਸਤਿਗੁਰਾਂ ਦੀ ਬਖਸ਼ਿਸ਼ ਤੋਂ ਬਗੈਰ ਸੇਵਾ ਵੀ ਨਹੀਂ ਹੋ ਸਕਦੀ। ਸਾਰੇ ਅਵਤਾਰ ਆਪਣੇ ਸਾਥੀ ਵੀ ਨਾਲ ਲੈ ਕੇ ਆਉਂਦੇ ਹਨ। ਸ. ਜਗਦੀਸ਼ ਸਿੰਘ ਵਰਿਆਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੁਰਾਤਨੀ ਸੇਵਕ ਅਤੇ ਵਿਸ਼ਵਾਸ ਪਾਤਰ ਹਨ। ਸਤਿਗੁਰਾ ਨੇ ਵਰਿਆਮ ਜੀ ਨੂੰ ਬਖਸ਼ਸਾਂ ਨਾਲ ਨਿਵਾਜਿਆ ਹੋਇਆ ਹੈ। ਇਸੇ ਕਰਕੇ ਹੀ ਇਹ ਵਰਿਆਮ ਪਰਚੇ ਨੂੰ ਪੱਚੀ ਸਾਲਾਂ ਤੋਂ ਚਲਾ ਰਹੇ ਹਨ ਅਤੇ ਅੱਗੋਂ ਚਲਾਂਦੇ ਰਹਿਣਗੇ।

**ਸ. ਪਰਮਜੀਤ ਸਿੰਘ ਚੰਦਨ**

ਸ. ਪਰਮਜੀਤ ਸਿੰਘ ਚੰਦਨ ਜੀ ਨੇ ਕਿਹਾ ਵਰਿਆਮ ਨਾਮਧਾਰੀ ਸੰਗਤ, ਸਿੱਖ ਜਗਤ ਅਤੇ ਸਮੁੱਚੀ ਮਾਨਵਤਾ ਲਈ ਸੰਦੇਸ਼ ਵੰਡਦਾ ਹੈ। ਇਹ ਇਕ ਬਹੁਤ ਵੱਡੀ ਦੇਣ ਹੈ।

ਰਾਮਗੜ੍ਹੀਆ ਕੌਮ ਬਾਰੇ ਬੋਲਦਿਆਂ ਆਪ ਨੇ ਕਿਹਾ ਕਿ ਇਹਨਾਂ ਵਿਚ ਧਾਰਮਿਕ, ਸਮਾਜਕ ਅਤੇ ਸਿਆਸੀ ਮਹਾਂ

ਪੁਰਖ ਹੋਏ ਹਨ। ਭਾਈ ਲਾਲੋ, ਮਹਾਰਾਜਾ ਜੱਸਾ ਸਿੰਘ, ਸਤਿਗੁਰੂ ਰਾਮ ਸਿੰਘ ਜੀ, ਸੰਤ ਨੰਦ ਸਿੰਘ ਕਲੇਰਾਂ ਵਾਲੇ ਅਤੇ ਗਿਆਨੀ ਜ਼ੈਲ ਸਿੰਘ ਜਿਹੇ ਮਹਾਨ ਵਿਅਕਤੀ ਰਾਮਗੜ੍ਹੀਆ ਕੌਮ ਨੇ ਦੁਨੀਆ ਨੂੰ ਦਿੱਤੇ। ਉਹਨਾਂ ਸੰਤ ਬਾਬਾ ਪੂਰਨ ਸਿੰਘ ਕਰੀਰੋ ਵਾਲਿਆਂ ਦਾ ਉਚੇਚਾ ਜ਼ਿਕਰ ਕੀਤਾ ਜੋ ਗੁਰੂ ਨਾਨਕ ਨਿਸ਼ਕਾਮ ਸੇਵਾ ਜੱਥਾ ਦੇ ਪ੍ਰਮੁੱਖ ਹਨ। ਬਾਬਾ ਜੀ ਦੁਆਰਾ ਸ੍ਰੀ ਹਰਿਮੰਦਰ ਸਾਹਿਬ ਦੀ ਸੋਨੇ ਦੀ ਸੇਵਾ ਕੀਤੀ ਗਈ ਸ੍ਰੀ ਹਜ਼ੂਰ ਸਾਹਿਬ ਸੋਨੇ ਦੀ ਸੇਵਾ ਹੋ ਰਹੀ ਹੈ ਅਤੇ ਸ੍ਰੀ ਆਨੰਦਪੁਰ ਸਾਹਿਬ ਪ੍ਰਕਰਮਾ ਦੀ ਸੇਵਾ ਕੀਤੀ। ਉਹਨਾਂ ਕਿਹਾ ਕਿ ਲਿਖਾਰੀ ਕੌਮ ਨੂੰ ਉੱਚਾ ਲੈ ਜਾ ਸਕਦੇ ਹਨ। ਗੁਰੂ ਮਹਾਰਾਜ ਵਰਿਆਮ ਜੀ ਨੂੰ ਇਦੋਂ ਵੀ ਵੱਧ ਚੜ੍ਹ ਕੇ ਸੇਵਾ ਕਰਨ ਦਾ ਬਲ ਬਖਸ਼ਣ। ਸ. ਜਗਦੀਸ਼ ਸਿੰਘ ਵਰਿਆਮ ਇਕ ਮਹਾਨ ਸ਼ਖਸੀਅਤ ਹਨ ਇਹ ਜਲੰਧਰ ਰਹਿੰਦੇ ਹਨ ਅਤੇ ਅਸੀਂ ਵੀ ਜਲੰਧਰ ਦੇ ਹੀ ਹਾਂ। ਇਸ ਨਾਤੇ ਵੀ ਇਹਨਾਂ ਨੂੰ ਸਤਿਕਾਰ ਦਿੰਦਾ ਹਾਂ।

**ਸੁਰਿੰਦਰ ਸਿੰਘ ਨੇਤਾ**

ਬਰਮਿੰਘਮ ਤੋਂ ਛਪਦੇ ਮੈਗਜ਼ੀਨ 'ਕੂਕ' ਦੇ ਸੰਪਾਦਕ ਸ ਸੁਰਿੰਦਰ ਸਿੰਘ ਨੇਤਾ ਨੇ ਕਿਹਾ ਕਿ ਸਫਲ ਲੇਖਕ ਵਾਸਤੇ ਸਮੇਂ ਸਮੇਂ ਦੀਆਂ ਕਦਰਾਂ ਕੀਮਤਾਂ ਨੂੰ ਘੁੱਟੀ ਰੱਖਣਾ ਬਹੁਤ ਜ਼ਰੂਰੀ ਹੈ। ਉਹ ਸੂਝ ਬੂਝ ਨਾਲ ਬਬੇਕ ਬੁੱਧ ਨਾਲ ਘੋਖ ਪਰਖ ਕੇ ਗੱਲ ਕਰੇ। ਈਮਾਨਦਾਰੀ ਲੇਖਕ ਦੀ ਸਭ ਤੋਂ ਜ਼ਰੂਰੀ ਕਸਵੱਟੀ ਹੈ। ਭਾਵੇਂ ਜਦੋਂ ਵੀ ਲੇਖਕ ਨੇ ਈਮਾਨਦਾਰੀ ਨਾਲ ਗਲ ਕੀਤੀ ਹੈ ਉਸ ਨੂੰ ਕੀਮਤ ਤਾਰਨੀ ਪਈ ਹੈ। ਲੇਖਕ ਦਾ ਕੰਮ ਲੋਕਾਂ ਨੂੰ ਤਿਆਰ ਕਰਨਾ ਹੈ। ਵਰਿਆਮ ਵਰਗੇ ਪਰਚੇ ਨੂੰ ਪੱਚੀ ਸਾਲ ਚਲਾਈ ਰੱਖਣ ਵਿਚ ਜੋ ਘਾਲਣਾ ਘਾਲਣੀ ਪਈ ਹੈ। ਉਸ ਦਾ ਮੈਂ ਅੰਦਾਜ਼ਾ ਲਾ ਸਕਦਾ ਹਾਂ। ਕਿਉਂਕਿ ਮੈਂ ਆਪ ਖੁਦ ਵੀ ਇਕ ਪਰਚਾ ਕੱਢਦਾ ਹਾਂ।

**ਸ. ਤਰਸੇਮ ਸਿੰਘ ਅਜੀਮਲ**

ਰਾਮਗੜ੍ਹੀਆ ਸਿੱਖ ਟੈਂਪਲ ਗਰਾਮ ਸਟਰੀਟ ਬਰਮਿੰਘਮ ਦੇ ਪ੍ਰਧਾਨ ਸ. ਤਰਸੇਮ ਸਿੰਘ ਅਜੀਮਲ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਅੱਜ ਦੇ ਸਮਾਗਮ ਵਿਚ ਬਹੁਤ ਪ੍ਰਸਿੱਧ ਵਿਅਕਤੀ ਅਤੇ ਲੀਡਰ ਬੈਠੇ ਹਨ। ਮੈਂ ਸਾਰਿਆਂ ਵਲੋਂ ਜੀ ਆਇਆਂ ਵੀ ਆਖਦਾ ਹਾਂ ਅਤੇ ਵਰਿਆਮ ਦੀ ੨੫ ਵੀਂ ਵਰ੍ਹੇ ਗੰਢ ਉੱਤੇ ਬਹੁਤ ਬਹੁਤ ਵਧਾਈ ਵੀ ਪੇਸ਼ ਕਰਦਾ ਹਾਂ। ਪੰਜਾਬੀ ਦੇ ਰਸਾਲੇ ਚਲਾਉਣ ਵਾਲੇ ਗਾਹੇ ਬਗਾਹੇ ਪੰਜਾਬ ਭਾਰਤ ਤੋਂ ਇਥੇ ਆਉਂਦੇ ਰਹਿੰਦੇ ਹਨ ਅਤੇ ਇਥੋਂ ਮਦਦ ਵੀ ਕਰੀਦੀ ਹੈ। ਪਰ ਇਹ ਰਸਾਲੇ ਬਹੁਤ ਸਮਾਂ ਚਲਦੇ ਨਹੀਂ। ਰਸਾਲਾ ਚਲਾਉਣ ਲਈ ਜਿਥੇ ਪੈਸਿਆਂ ਦੀ ਲੋੜ ਹੁੰਦੀ ਹੈ। ਉਥੇ ਸਾਹਸ ਦੀ ਵੀ ਜ਼ਰੂਰਤ ਹੁੰਦੀ ਹੈ। ਇਹ ਬਹੁਤ ਖੁਸ਼ੀ ਦੀ ਗੱਲ ਹੈ ਕਿ ਵਰਿਆਮ ਪੱਚੀ ਸਾਲ ਤੋਂ ਲਗਾਤਾਰ ਬਾਕਾਇਦਗੀ ਨਾਲ ਨਿਕਲ ਰਿਹਾ ਹੈ। ਲਿਖਾਰੀ ਦੀ ਕਲਮ, ਤੇਜ਼ ਤਲਵਾਰ ਦੀ ਧਾਰ ਨਾਲੋਂ ਵੀ ਜ਼ਿਆਦਾ ਤਿੱਖੀ ਹੁੰਦੀ ਹੈ। ਲਿਖਾਰੀਆਂ ਦਾ ਮਾਨ ਸਨਮਾਨ ਸਮੇਂ ਸਮੇਂ ਅਨੁਸਾਰ ਹੋਣਾ ਚਾਹੀਦਾ ਹੈ ਅਤੇ ਲਿਖਾਰੀਆਂ ਨੂੰ ਵੀ ਸਚਾਈ ਲਿਖਣ ਲਈ ਝਿਜਕ ਨਹੀਂ ਹੋਣੀ ਚਾਹੀਦੀ।

**ਸ. ਜਗਦੀਸ਼ ਸਿੰਘ ਵਰਿਆਮ**

ਨਾਮਧਾਰੀ ਸੰਗਤ ਬਰਮਿੰਘਮ ਦੇ ਮੀਤ ਪ੍ਰਧਾਨ ਸੰਤ ਮਹਿੰਦਰ ਸਿੰਘ ਸੰਧੂ ਹੋਰਾਂ ਵਰਿਆਮ ਦੀ ਸਿਲਵਰ ਜੁਬਲੀ ਤੇ ਖੁਸ਼ੀ ਪਰਗਟ ਕਰਦਿਆਂ ਇਸ ਦੀ ਹੋਰ ਸਫਲਤਾ ਲਈ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਅਤੇ ਵਰਿਆਮ ਦੀ ਸਹਾਇਤਾ ਵਾਸਤੇ ਵਚਨ ਬੱਧਤਾ ਪ੍ਰਗਟਾਈ।

ਅੱਜ ਦੀ ਸਭਾ ਦੇ ਮੁਖ ਮਹਿਮਾਨ ਅਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਹੋਰਾਂ ਆਪਣੇ ਸੰਬੋਧਨ ਵਿਚ ਕਿਹਾ ਕਿ ਮੈਂ ਆਪਣੇ ਸੰਬੰਧੀ ਸ. ਗੁਰਚੈਨ ਸਿੰਘ ਫਲੋਰਾ ਸਾਹਿਬ ਦੇ ਅਚਾਨਕ ਚੜ੍ਹਾਈ ਕਰ ਜਾਣ ਤੇ ਉਹਨਾਂ ਨਮਿਤ ਅਰਦਾਸ ਵਿਚ ਸ਼ਾਮਲ ਹੋਣ ਲਈ ਆਇਆ ਸਾਂ ਅਤੇ ਸਿਲਵਰ ਜੁਬਲੀ ਦੇ ਸਮਾਗਮ ਦਾ ਕੋਈ ਵਿਚਾਰ ਤੱਕ ਨਹੀਂ ਸੀ ਪਰ ਵਰਿਆਮ ਦੇ ਸਨੇਹੀਆਂ ਅਤੇ ਮਿੱਤਰ ਮੰਡਲ ਨੇ ਇਹ ਸਮਾਗਮ ਰਚ ਕੇ ਮੇਰੇ ਤੇ ਪਿਆਰ ਅਤੇ ਇਹਸਾਨ ਦਾ ਬੋਝ ਪਾ ਦਿੱਤਾ ਹੈ। ਇਹ ਹੀ ਪਿਆਰ ਮੇਰੀ ਤਾਕਤ ਬਣਿਆ ਹੈ। ਸਜਨਾਂ ਮਿੱਤਰਾਂ ਦੇ ਇਸ ਸਨੇਹ ਨੇ ਮੈਨੂੰ ਅੱਗੋਂ ਵੀ ਹੋਰ ਸ਼ਕਤੀ ਨਾਲ ਕੰਮ ਕਰਨ ਵਾਸਤੇ ਪ੍ਰੇਰਿਆ ਹੈ। ਇਸ ਸਮਾਗਮ ਵਿਚ ਆਈਆਂ ਉੱਚ ਸ਼ਖਸੀਅਤਾਂ ਨਾਲ ਇਸ ਸਮਾਗਮ ਦਾ ਪੱਧਰ ਬਹੁਤ ਉੱਚਾ ਹੋਇਆ ਹੈ। ਨਾਮਧਾਰੀ ਸੰਗਤ ਬਰਮਿੰਘਮ ਦੇ ਸਾਬਕਾ ਪ੍ਰਧਾਨ ਅਤੇ ਕੌਮਾਂਤਰੀ ਹਸਤੀ ਸਵ. ਸੰਤ ਏਕਮ ਸਿੰਘ ਜੀ ਯਾਦ ਆ ਰਹੇ ਹਨ। ਉਹਨਾਂ ਦੇ ਸਪੁੱਤਰ ਸ. ਰਘਬੀਰ ਸਿੰਘ ਵੀ ਆਏ ਹਨ। ਇਹਨਾਂ ਮਹਾਨ ਸ਼ਖਸੀਅਤਾਂ ਦੇ ਦਰਸ਼ਨ ਕਰਨ ਦਾ ਅਵਸਰ ਵੀ ਇਸੇ ਸਮਾਗਮ ਕਾਰਨ ਬਣਿਆ ਹੈ। ਮੈਂ ਸਭ ਦਾ ਬਹੁਤ ਬਹੁਤ ਰਿਣੀ ਅਤੇ ਧੰਨਵਾਦੀ ਹਾਂ।

ਉਹਨਾਂ ਇਸ ਸਮਾਗਮ ਦੇ ਪ੍ਰੇਰਣਾ ਸਰੋਤ ਸੰਤ ਵਾਸਦੇਵ ਸਿੰਘ ਭਮਰਾ ਅਤੇ ਸੰਤ ਸੁਰਜੀਤ ਸਿੰਘ ਸੂਰਧਾਰ ਹੋਰਾਂ ਦਾ ਉਚੇਚਿਆਂ ਜ਼ਿਕਰ ਵੀ ਕੀਤਾ।

ਜੈਕਾਰਿਆਂ ਦੀ ਗੂੰਜ ਵਿਚ ਇਸ ਅਵਸਰ ਤੇ ਸੰਪਾਦਕ ਵਰਿਆਮ ਹੋਰਾਂ ਨੂੰ ਸਿਰਪਾਓ ਅਤੇ ਮਾਇਆ ਨਾਲ ਸਨਮਾਨਿਤ ਕੀਤਾ ਗਿਆ। ਇਕ ਦਸਤਾਰ ਰੈਸਟੋਰੈਂਟ ਦੇ ਮਾਲਕ ਸ. ਕੰਵਲਜੀਤ ਸਿੰਘ ਚਾਨਾ ਵਲੋਂ ਭੇਟ ਕੀਤੀ ਗਈ।

**ਸ. ਸੁਰਜੀਤ ਸਿੰਘ ਸੂਰਧਾਰ**

ਸਮਾਗਮ ਦੇ ਮੁੱਖ ਪ੍ਰਬੰਧਕ ਸੰਤ ਸੁਰਜੀਤ ਸਿੰਘ ਸੂਰਧਾਰ ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਬਰਮਿੰਘਮ ਨੇ ਸਭ ਆਇਆਂ ਸਜਨਾਂ ਦਾ ਧੰਨਵਾਦ ਕੀਤਾ। ਉਹਨਾਂ ਕਿਹਾ ਕਿ ਬਹੁਤ ਹੀ ਘੱਟ ਸਮੇਂ ਵਿਚ ਸਮਾਗਮ ਦਾ ਆਯੋਜਨ ਕੀਤਾ ਗਿਆ ਹੈ। ਬਹੁਤ ਸਾਰੇ ਸਜਨਾਂ ਨੂੰ ਸੂਚਿਤ ਵੀ ਨਹੀਂ ਕੀਤਾ ਜਾ ਸਕਿਆ ਪਰ ਏਨੀ ਗਿਣਤੀ ਵਿਚ ਏਡੀਆਂ ਵੱਡੀਆਂ

ਹਸਤੀਆਂ ਦਾ ਪੁਜਣਾ ਸਾਡੇ ਵਾਸਤੇ ਮਾਣ ਦੀ ਗੱਲ ਹੈ। ਅਸੀਂ ਸ. ਜਗਦੀਸ਼ ਸਿੰਘ ਵਰਿਆਮ ਹੋਰਾਂ ਦੀ ਘਾਲਣਾ ਨੂੰ ਸਤਿਕਾਰ ਦੇਣਾ ਚਾਹੁੰਦੇ ਸਾਂ। ਇਸ ਵਿਚ ਤੁਸੀਂ ਸਾਰਿਆਂ ਨੇ ਸਹਿਯੋਗ ਦਿੱਤਾ ਹੈ। ਵਰਿਆਮ ਨੂੰ ਸਹਿਯੋਗ ਯਥਾ ਸ਼ੁਕਤ ਦਿੰਦੇ ਰਹਾਂਗੇ। ਹੋਰ ਵੀ ਜੋ ਕੋਈ ਸਮਾਜ ਵਾਸਤੇ ਚੰਗਾ ਕੰਮ ਕਰੇਗਾ ਅਸੀਂ ਸਤਿਕਾਰ ਕਰਾਂਗੇ। ਸਾਨੂੰ ਵਰਿਆਮ ਦੀ ਸਿਲਵਰ ਜੁਬਲੀ ਇੰਗਲੈਂਡ ਵਿਚ ਮਨਾ ਕੇ ਬੜੀ ਖੁਸ਼ੀ ਹੋਈ ਹੈ।

ਇਸ ਤੋਂ ਬਾਦ ਸਭ ਨੇ ਰਾਤ ਦੇ ਖਾਣੇ ਦਾ ਵੀ ਆਨੰਦ ਮਾਣਿਆ।

## ਸਾਊਥਾਲ (ਲੰਡਨ)

ਮਿਤੀ ੧੭ ਸਤੰਬਰ ੨੦੦੦ ਐਤਵਾਰ ਸ਼ਾਮ ਨੂੰ ਸਾਊਥਾਲ ਲੰਡਨ ਦੇ ਨਾਮਧਾਰੀ ਸੈਂਟਰ ਵਿਚ ਮਾਸਕ ਵਰਿਆਮ ਦੀ ਸਿਲਵਰ ਜੁਬਲੀ ਦੇ ਸੰਬੰਧ ਇਕ ਪ੍ਰਭਾਵਸ਼ਾਲੀ ਸਮਾਗਮ ਕੀਤਾ ਗਿਆ। ਇਕ ਘੰਟਾ ਨਾਮ ਸਿਮਰਨ ਅਤੇ ਕੀਰਤਨ ਬਾਦ ਪ੍ਰਸਿੱਧ ਨਾਮਧਾਰੀ ਹਸਤੀ ਸ ਹਰਚਰਨ ਸਿੰਘ ਰੰਧਾਵਾ ਦੇ ਸਟੇਜ ਪ੍ਰਬੰਧ ਵਿਚ ਇਹ ਸਮਾਗਮ ਹੋਇਆ। ਸਮਾਗਮ ਦੇ ਮੁਖ ਮਹਿਮਾਨ ਸਨ ਪ੍ਰਸਿੱਧ ਲੇਖਕ ਅਤੇ ਲੰਡਨ ਬੋਰੋ ਆਫ ਈਲਿੰਗ ਦੇ ਡਿਪਟੀ ਮੇਅਰ, ਕੌਂਸਲਰ ਅਤੇ ਜਸਟਿਸ ਆਫ ਪੀਸ ਰਣਜੀਤ ਧੀਰ ਜੀ ਅਤੇ ਮੁਖ ਬੁਲਾਰੇ ਸਨ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਪੰਜਾਬੀ ਵਿਭਾਗ ਦੇ ਮੁਖੀ ਤੇ ਪ੍ਰੋਫੈਸਰ, ਰਜਿਸਟਰਾਰ ਅਤੇ ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ ਦੇ ਡਾਇਰੈਕਟਰ ਜਿਹੇ ਅਹਿਮ ਅਹੁਦਿਆਂ ਤੇ ਵੱਖ-ਵੱਖ ਸਮਿਆਂ ਤੇ ਬਰਾਜਮਾਨ ਰਹੇ ਪ੍ਰਸਿੱਧ ਵਿਦਵਾਨ ਡਾ. ਕਰਨੈਲ ਸਿੰਘ ਥਿੰਦ।

**ਸ. ਸਰਵਨ ਸਿੰਘ ਜ਼ਫ਼ਰ**

ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਦੇ ਪੁਰਾਣੇ ਦੋਸਤ, ਰੋਜ਼ਾਨਾ ਨਵਾਂ ਜ਼ਮਾਨਾ ਜਲੰਧਰ, ਸਪਤਾਹਕ ਸੰਦੇਸ਼ ਅਤੇ ਦੇਸ਼ ਪ੍ਰਦੇਸ਼ ਲੰਡਨ ਜਿਹੇ ਪ੍ਰਸਿੱਧ ਪਤਰਾਂ ਵਿਚ ਕਮ ਕਰ ਚੁੱਕੇ ਸੀਨੀਅਰ ਪੱਤਰਕਾਰ ਸ. ਸਰਵਨ ਸਿੰਘ ਜ਼ਫ਼ਰ ਨੇ ਵਰਿਆਮ ਰਸਾਲੇ ਅਤੇ ਇਸ ਦੇ ਸੰਪਾਦਕ ਸ. ਜਗਦੀਸ਼ ਸਿੰਘ ਦੇ ਪੰਝੀ ਸਾਲਾ ਸੰਘਰਸ਼ ਦੀ ਗੱਲ ਬਿਆਨ ਕੀਤੀ। ਉਹਨਾਂ ਪ੍ਰਸ਼ਨ ਕੀਤਾ ਕਿ ਜਗਦੀਸ਼ ਸਿੰਘ ਹੋਰਾਂ ਲੰਮੇ ਸਫ਼ਰ ਨੂੰ ਤੈਅ ਕਰਨ ਲਈ ਰੌਸ਼ਨੀ ਕਿਥੋਂ ਲਈ। ਇਸ ਦਾ ਉੱਤਰ ਵੀ ਆਪ ਹੀ ਦਿੰਦਿਆਂ ਕਿਹਾ ਕਿ "ਇਹ ਰੌਸ਼ਨੀ ਤਾਂ ਨਾਮਧਾਰੀ ਇਤਿਹਾਸ ਦੀ ਰੌਸ਼ਨੀ ਹੈ। ਇਤਿਹਾਸ ਜੋ ਭਾਰਤ ਦੀ ਆਜ਼ਾਦੀ ਦੇ ਪਹਿਲੇ ਕੌਮੀ ਅੰਦੋਲਨ ਵਜੋਂ ਸ਼ੁਰੂ ਹੋਇਆ। ਸ. ਸਰਵਨ ਸਿੰਘ ਨੇ ਕਿਹਾ ਕਿ ਨਾਮਧਾਰੀ ਪੰਥ ਵੱਖ-ਵੱਖ ਖੇਤਰਾਂ ਵਿਚ ਅੱਜ ਵੀ ਨਵੀਆਂ ਰਵਾਇਤਾਂ ਕਾਇਮ ਕਰ ਰਿਹਾ ਹੈ। ਧਰਮ ਰਾਜਨੀਤੀ, ਸਾਹਿਤ, ਸਭਿਆਚਾਰ, ਕਲਾ ਸੰਗੀਤ ਇਥੋਂ ਤੱਕ ਕਿ ਖੇਡਾਂ ਦੇ ਖੇਤਰ ਵਿਚ ਵੀ ਆਗੂ ਅਦਾ ਕਰ ਰਿਹਾ ਹੈ। ਦੇਸ਼ ਦੀਆਂ ਤਰੱਕੀ ਪਸੰਦ ਲਹਿਰਾਂ ਨਾਲ ਨਾਮਧਾਰੀ ਪੰਥ ਦੇ ਸਭ ਤੋਂ ਨੇੜਲੇ ਸੰਬੰਧ ਸਦਾ ਹੀ ਬਣੇ ਰਹੇ ਹਨ। ਪੰਜਾਬੀ ਭਾਸ਼ਾ, ਸਾਹਿਤ ਅਤੇ ਪੰਜਾਬੀ ਸੱਭਿਆਚਾਰ ਦੇ ਵਿਕਾਸ ਲਈ ਖ਼ਜ਼ਾਨੇ ਸਦਾ ਹੀ ਖੁੱਲ੍ਹੇ ਰਹੇ ਹਨ। ਇਹਨਾਂ ਰਵਾਇਤਾਂ ਨੂੰ ਅੱਗੇ ਤੋਰਨ ਲਈ ਵਰਿਆਮ ਨੇ ਮੁਖੀ ਨੁਮਾਇੰਦੇ ਦੇ ਤੌਰ ਤੇ ਅਹਿਮ ਰੋਲ ਅਦਾ ਕੀਤਾ ਹੈ। ਵਰਿਆਮ ਅੱਜ ਪੰਜਾਬੀ ਦੇ ਉਹਨਾਂ ਦਰਜਨ ਕੁ ਪੰਜਾਬੀ ਰਸਾਲਿਆਂ ਵਿਚੋਂ ਇਕ ਹੈ ਜਿਸਦੀ ਸਾਹਿਤਕ ਹਲਕਿਆਂ ਵਿਚ ਆਪਣੀ ਪਛਾਣ ਅਤੇ ਮੰਗ ਹੈ। ਸਰਵਨ ਸਿੰਘ ਹੋਰਾ ਵਰਿਆਮ ਦੇ ਕਈ ਸੰਪਾਦਕੀ ਅਤੇ ਦੂਜੇ ਲੇਖਾਂ ਦੇ ਹਵਾਲੇ ਵੀ ਦਿੱਤੇ।

**ਉਸਤਾਦ ਹਰਭਜਨ ਸਿੰਘ ਸੰਗੀਤਕਾਰ**

ਸਮਾਗਮ ਵਿਚ ਭਰਵੀਂ ਗਿਣਤੀ ਵਿਚ ਆਏ ਸੰਗੀਤਕਾਰਾਂ ਦੀ ਨੁਮਾਇੰਦਗੀ ਕਰਦਿਆਂ ਪ੍ਰਸਿੱਧ ਸੰਗੀਤਕਾਰ ਗਾਇਕ ਸਿਤਾਰਵਾਦਕ ਉਸਤਾਦ ਹਰਭਜਨ ਸਿੰਘ ਨੇ ਭਾਵ ਪੂਰਤ ਸ਼ਬਦਾਂ ਵਿਚ ਵਰਿਆਮ ਦੀ ਸੰਗੀਤ ਸੇਵਾ ਦਾ ਉਲੇਖ ਕੀਤਾ। ਉਹਨਾਂ ਕਿਹਾ ਕਿ ਅਸੀਂ ਬਚਪਨ ਤੋਂ ਹੀ ਸ. ਜਗਦੀਸ਼ ਹੋਰਾਂ ਨੂੰ ਇਕ ਸੰਗੀਤਕਾਰ ਵਜੋਂ ਹੀ ਜਾਣਦੇ ਸਾਂ। ਇਹ ਬੜੇ ਅੱਛੇ ਵਾਇਲਨ ਵਾਦਕ ਸਨ। ਕੰਪੀਟੀਸ਼ਨਾਂ, ਵਿਦਿਅਕ ਸੰਮੇਲਨਾਂ ਅਤੇ ਸੰਗੀਤ ਪ੍ਰੋਗਰਾਮਾਂ ਵਿਚ ਸਰਗਰਮ ਹਿੱਸਾ ਲੈਂਦੇ ਸਨ ਅਤੇ ਜੰਮੂ ਰੇਡੀਓ ਤੋਂ ਇਹਨਾਂ ਸ. ਚਰਨ ਸਿੰਘ ਸਿਤਾਰ ਵਾਦਕ ਨਾਲ ਯੁਗਲ ਬੰਦੀ ਪ੍ਰੋਗਰਾਮ ਵੀ ਦਿੱਤਾ ਸੀ। ਇਹਨਾਂ ਜੰਮੂ ਵਿਚ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਕਰਨੇ ਸ਼ੁਰੂ ਕੀਤੇ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਵੀ ਦਰਸ਼ਨ ਦਿੰਦੇ ਸਨ। ਬਾਅਦ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਬਹੁਤ ਵੱਡੇ ਪੱਧਰ ਤੇ ਇਹ ਸੰਗੀਤ ਸੰਮੇਲਨ ਹੋਏ। ਸ. ਗੁਰਦੇਵ ਸਿੰਘ, ਜਗਦੀਸ਼ ਸਿੰਘ ਅਤੇ ਅਸੀਂ ਸਾਰੇ ਇਹ ਸੰਮੇਲਨ ਉਸਤਾਦ ਅਮਜਦ ਅਲੀ ਖਾਂ ਹੋਰਾਂ ਦੀ ਮਦਦ ਨਾਲ ਕਰਦੇ ਸਾਂ। ਜਗਦੀਸ਼ ਸਿੰਘ ਜੀ ਅਕਸਰ ਬਨਾਰਸ ਸਤਿਗੁਰੂ ਜੀ ਦੇ ਆਦੇਸ਼ ਤੇ ਜਾਂਦੇ ਹੁੰਦੇ ਸਨ। ਬਾਦ ਵਿਚ ਜਦੋਂ ਇਹਨਾਂ ਨੇ ਵਰਿਆਮ ਰਸਾਲਾ ਸ਼ੁਰੂ ਕੀਤਾ ਤਾ ਇਹਨਾਂ ਦੇ ਨਵੇਂ ਰੂਪ ਦਾ ਪਤਾ ਲੱਗਾ। ਸੰਗੀਤ ਦੀ ਭਾਸ਼ਾ ਨੂੰ ਸਾਹਿਤ ਵਿਚ ਲਿਖਣ ਦਾ ਜੋ ਕੰਮ ਜਗਦੀਸ਼ ਸਿੰਘ ਹੋਰਾਂ ਕੀਤਾ ਹੈ ਉਸਨੂੰ ਪੜ੍ਹ ਕੇ ਆਨੰਦ ਆ ਜਾਂਦਾ ਹੈ। ਲਖਨਊ, ਬੰਬਈ, ਔਰੰਗਾਬਾਦ ਸੰਗੀਤ ਸੰਮੇਲਨਾਂ ਤੇ ਜੋ ਵਰਿਆਮ ਦੇ ਵਿਸ਼ੇਸ਼ ਅੰਕ ਕੱਢੇ ਗਏ ਅਤੇ ਵਿਸ਼ੇਸ਼ ਰਿਪੋਰਟਾਂ ਲਿਖੀਆਂ ਗਈਆਂ ਉਹ ਯਾਦਗਾਰੀ ਹਨ। ਹੁਣ ਵੀ ਸੰਗੀਤ ਸੰਬੰਧੀ ਲੇਖ, ਖਬਰਾਂ, ਇੰਟਰਵੀਊ ਜੋ ਵਰਿਆਮ ਦਿੰਦਾ ਹੈ ਹੋਰ ਥਾਂ ਨਹੀਂ ਹੁੰਦੀਆਂ। ਸਾਨੂੰ ਸੰਗੀਤ ਵਾਲਿਆਂ ਨੂੰ ਤਾਂ ਬੜੀ ਖੁਸ਼ੀ ਹੈ ਕਿ ਵਰਿਆਮ ਪੰਝੀ ਸਾਲ ਪੂਰੇ ਕਰ ਰਿਹਾ ਹੈ। ਇਸ ਵਾਸਤੇ ਸ. ਜਗਦੀਸ਼ ਸਿੰਘ ਨੂੰ ਵਧਾਈ ਦਿੰਦੇ ਹਾਂ।

**ਸੂਬਾ ਜੁਗਿੰਦਰ ਸਿੰਘ**

ਸੂਬਾ ਜੁਗਿੰਦਰ ਸਿੰਘ ਜਲੰਧਰ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਇਸ ਗੱਲ ਤੇ ਖੁਸ਼ੀ ਪ੍ਰਗਟ ਕੀਤੀ ਕਿ ਉਹਨਾਂ ਦੇ ਸ਼ਹਿਰ ਤੋਂ ਨਿਕਲਣ ਵਾਲਾ ਵਰਿਆਮ ਪੰਝੀ ਸਾਲਾਂ ਦਾ ਹੋ ਗਿਆ ਹੈ ਅਤੇ ਸੰਪਾਦਕ ਵਰਿਆਮ ਦਾ ਇੰਗਲੈਂਡ ਵਿਚ ਸਨਮਾਨ ਹੋ ਰਿਹਾ ਹੈ। ਉਹਨਾਂ ਕਿਹਾ ਕਿ ਜਲੰਧਰ ਵਿਚ ਅਸੀਂ ਸ. ਜਗਦੀਸ਼ ਸਿੰਘ ਹੋਰਾਂ ਦੀ ਰਹਿਨੁਮਾਈ ਅਤੇ ਸਹਿਯੋਗ ਨਾਲ ਸਾਰੇ ਕਾਰਜ ਕਰਦੇ ਹਾਂ।

**ਡਾ. ਕਰਨੈਲ ਸਿੰਘ ਥਿੰਦ**

ਪਰਮ ਵਿਦਵਾਨ ਅਤੇ ਅੱਜ ਦੇ ਸਮਾਗਮ ਦੇ ਮੁਖ ਬੁਲਾਰੇ ਡਾ. ਕਰਨੈਲ ਸਿੰਘ ਥਿੰਦ ਹੋਰਾਂ ਦੇ ਵਿਚਾਰ ਸ੍ਰੋਤਿਆਂ ਬਹੁਤ ਧਿਆਨ ਨਾਲ ਸੁਣੇ। ਉਹਨਾਂ ਕਿਹਾ ਕਿ ਸਭ ਤੋਂ ਪਹਿਲਾਂ ਮੈਂ ਆਪਣਾ ਮਾਣ ਮਹਿਸੂਸ ਕਰਦਾ ਹਾਂ ਕਿ ਮੈਨੂੰ ਨਾਮਧਾਰੀ ਸੰਗਤ ਵਿਚ ਆਣ ਦਾ ਮੌਕਾ ਮਿਲਿਆ ਹੈ। ਮੈਂ ਨਾਮਧਾਰੀ ਸੰਗਤ ਨੂੰ, ਤੁਹਾਨੂੰ ਸਾਰਿਆਂ ਨੂੰ ਮੁਬਾਰਕ ਬਾਦ ਦਿੰਦਾ ਹਾਂ ਕਿ ਤੁਸੀਂ ਵਰਿਆਮ ਦੀ ਸਿਲਵਰ ਜੁਬਲੀ ਤੇ ਜਗਦੀਸ਼ ਸਿੰਘ ਵਰਿਆਮ ਦਾ ਸਨਮਾਨ ਕਰ ਰਹੇ ਹੋ। ਪਿਛਲੇ ਪੰਝੀ ਸਾਲਾਂ ਵਿਚ ਵਰਿਆਮ ਨੇ ਨਾਮਧਾਰੀ ਜਗਤ ਵਿਚ ਵੀ, ਪੰਜਾਬੀ ਸਾਹਿਤ ਵਿਚ ਵੀ, ਪੰਜਾਬੀ ਸਭਿਆਚਾਰ ਵਿਚ ਵੀ ਅਤੇ ਪੰਜਾਬੀ ਜ਼ਬਾਨ ਵਿਚ ਵੀ ਵਿਸ਼ੇਸ਼ ਥਾਂ ਬਣਾ ਲਈ ਹੈ। ਮੈਂ ਵਰਿਆਮ ਪਰਚੇ ਨਾਲ ਕਾਫੀ ਸਮੇਂ ਤੋਂ ਜੁੜਿਆ ਹੋਇਆ ਹਾਂ। ਮੇਰਾ ਦੋਸਤ ਅਫ਼ਜ਼ਲ ਅਹਿਸਨ ਰੰਧਾਵਾ ਪਾਕਿਸਤਾਨ ਵਿਚ ਹੈ। ਉਸ ਦੀ ਕਹਾਣੀ ਗੁਆਚੀ ਹੋਈ ਖੁਸ਼ਬੋ ਵਰਿਆਮ ਵਿਚ ਛੱਪੀ ਸੀ। ਉਸ ਵਿਚ ਤੁਸੀਂ ਪੜ੍ਹਿਆ ਹੋਵੇਗਾ ਕਿ ਕਿਸ ਤਰੀਕੇ ਨਾਲ ਗੁਰੂ ਜੀ (ਸਤਿਗੁਰੂ ਪ੍ਰਤਾਪ ਸਿੰਘ ਜੀ) ਹੱਥ ਵੀ ਲਾ ਦਿੰਦੇ ਸਨ ਤਾਂ ਚੀਜ਼ ਸੋਨਾ ਬਣ ਜਾਂਦੀ ਸੀ। ਨੇਕ ਨੀਅਤੀ, ਈਮਾਨਦਾਰੀ, ਸ਼ਰਧਾ ਅਤੇ ਬਖਸ਼ਿਸ਼ ਵਿਚ ਬਹੁਤ ਬਲ ਹੁੰਦਾ ਹੈ। ਡਾ. ਥਿੰਦ ਨੇ ਇਕ ਨਾਮਧਾਰੀ ਸਿੰਘ ਦਾ ਜ਼ਿਕਰ ਕੀਤਾ ਜੋ ਪੇਸ਼ੇ ਵਜੋਂ ਇਕ ਡਰਾਈਵਰ ਹੈ ਪਰ ਜਿਸ ਦੇ ਉੱਚੇ ਸੁੱਚੇ ਜੀਵਨ ਅਤੇ ਮਰਯਾਦਾ ਦਾ ਸਾਰੇ ਲੋਕਾਂ ਦੇ ਮਨਾਂ ਤੇ ਪ੍ਰਭਾਵ ਹੈ। ਡਾ. ਥਿੰਦ ਹੋਰਾਂ ਦੱਸਿਆ ਕਿ "ਮੈਂ ਦੋ ਕੌਮਾਂਤਰੀ ਕਾਨਫਰੰਸਾਂ ਵਿਚ ਹੋ ਕੇ ਆਇਆ ਹਾਂ ਜਿਨ੍ਹਾਂ ਦਾ ਸੰਬੰਧ ਸਾਡੇ ਵਿਰਸੇ ਨਾਲ, ਸਾਡੀ ਜੁਬਾਨ ਨਾਲ, ਸਾਡੇ ਸਭਿਆਚਾਰ, ਰਹਿਤਲ ਅਤੇ ਰਹਿਣੀ ਬਹਿਣੀ ਨਾਲ ਸੀ। ਦੋਹਾਂ ਕਾਨਫਰੰਸਾਂ ਵਿਚ ਹੀ ਇਹ ਖਦਸ਼ਾ ਮਹਿਸੂਸ ਕੀਤਾ ਗਿਆ ਕਿ ਸਾਡੀ ਨੌਜਵਾਨ ਪੀੜ੍ਹੀ ਕਿਤੇ ਕੁਰਾਹੇ ਤਾਂ ਨਹੀਂ ਪੈ ਰਹੀ। ਸੰਕਟ ਇਹ ਵੀ ਸੀ ਕਿ ਨੌਜਵਾਨ ਬੀਬੀਆਂ ਨੇ ਜੋ ਪਰਚੇ ਪੜ੍ਹੇ ਉਹ ਪੰਜਾਬੀ ਦੀ ਬਜਾਏ ਅੰਗਰੇਜ਼ੀ ਵਿਚ ਲਿਖੇ ਹੋਏ ਸਨ। ਉਹਨਾਂ ਦਾ ਵਾਤਾਵਰਨ ਅਜਿਹਾ ਸੀ ਜਿਸਨੇ ਪੰਜਾਬੀ ਜ਼ੁਬਾਨ ਤੋਂ ਹੀ ਦੂਰ ਕਰ ਦਿੱਤਾ। ਡਾ. ਥਿੰਦ ਹੋਰਾਂ ਕਿਹਾ ਕਿ ਤੁਹਾਡਾ ਵਾਤਾਵਰਨ ਬੜਾ ਚੰਗਾ ਹੈ। ਨਾਮਧਾਰੀ ਸੰਪਰਦਾ ਪੰਥ ਜਾਂ ਧਰਮ ਕਿਸੇ ਨਾਮ ਨਾਲ ਵੀ ਯਾਦ ਕਰੋ, ਇਸ ਦਾ ਪੰਜਾਬ ਦੇ ਇਤਿਹਾਸ ਹੀ ਨਹੀਂ, ਹਿੰਦੁਸਤਾਨ ਦੇ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਨਾਲ ਲਿਖਣਯੋਗ ਇਤਿਹਾਸ ਹੈ। ਜਿਹੜੇ ਅਸੀਂ ਨਾਮਧਾਰੀ ਨਹੀਂ ਹਾਂ, ਉਹਨਾਂ ਨੂੰ ਵੀ ਇਸ ਇਤਿਹਾਸ ਤੋਂ ਪ੍ਰੇਰਣਾ ਮਿਲਦੀ ਹੈ। ਨਾਮਧਾਰੀਆਂ ਨੇ ਸਮੁੱਚੇ ਤੌਰ ਤੇ ਸਿੱਖਾਂ ਦੀ ਆਣ ਸ਼ਾਨ ਵਿਚ ਵਾਧਾ ਕੀਤਾ ਹੈ। ਵਰਿਆਮ ਰਸਾਲਾ ਇਸ ਸਾਰੇ ਇਤਿਹਾਸ ਅਤੇ ਸਭਿਆਚਾਰ ਦੀ ਤਸਵੀਰ ਪੇਸ਼ ਕਰਦਾ ਹੈ।

ਵਰਿਆਮ ਬਹੁਤ ਚੰਗਾ ਪੰਜਾਬੀ ਦਾ ਰਸਾਲਾ ਹੈ। ਸੰਪਾਦਕ ਵਰਿਆਮ ਆਪ ਨਾਮਧਾਰੀ ਹੈ, ਉਹ ਨਾਮਧਾਰੀਆਂ ਬਾਰੇ ਵੀ ਲਿਖਦਾ ਹੈ ਲੇਕਿਨ ਬਹੁਤਾ ਕੁਝ ਉਹ ਸਮੁੱਚੇ ਪੰਜਾਬੀਆਂ ਬਾਰੇ ਲਿਖਦਾ ਹੈ। ਖਾਸ ਲੇਖ ਸਾਡੀ ਪ੍ਰੇਰਣਾ ਦਾ ਸ੍ਰੋਤ ਬਣਦੇ ਹਨ। ਇਸ ਲਈ ਕਹਾਣੀਆਂ ਅਤੇ ਕਵਿਤਾਵਾਂ ਵੀ ਹੁੰਦੀਆਂ ਹਨ। ਇਸ ਨੂੰ ਪੰਜਾਬੀ ਦੇ ਵੱਡੇ ਵੱਡੇ ਲੇਖਕਾਂ ਦਾ ਸਹਿਯੋਗ ਪ੍ਰਾਪਤ ਹੈ। ਜੇ ਤੁਹਾਡੇ ਵਰਗੇ ਸੂਝਵਾਨ ਸਜਨ ਚਾਹੁੰਣ ਤਾਂ ਇਹ ਪਰਚਾ ਮਰੇਗਾ ਨਹੀਂ, ਵੱਧੇ ਫੁੱਲੇਗਾ। ਅਸੀਂ ਉੱਥੇ (ਭਾਰਤ) ਬੈਠੇ ਮਦਦ ਕਰਾਂਗੇ। ਤੁਸੀਂ ਇਥੇ ਬੈਠੇ ਕਰਨਾ। ..... ਮੇਰੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੋਂ ਰਿਟਾਇਰ ਹੋਣ ਬਾਦ, ਉਥੇ "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ" ਦੀ ਸਥਾਪਨਾ ਹੋਈ ਹੈ, ਅਸੀਂ ਇਸ ਚੇਅਰ ਦੀ ਲਾਜ ਰੱਖਾਂਗੇ। ਅੰਤ ਉੱਤੇ ਡਾ. ਥਿੰਦ ਸਾਹਿਬ ਨੇ ਵਰਿਆਮ ਦੇ ਪੰਝੀ ਸਾਲ ਮੁਕੰਮਲ ਹੋਣ ਤੇ ਮੁੜ ਵਧਾਈਆਂ ਦਿੱਤੀਆਂ।

**ਡਿਪਟੀ ਮੇਅਰ ਰਣਜੀਤ ਧੀਰ**

ਅੱਜ ਦੇ ਮੁਖ ਮਹਿਮਾਨ ਲੰਡਨ ਬੋਰੋ ਆਫ ਈਲਿੰਗ ਦੇ ਡਿਪਟੀ ਮੇਅਰ ਅਤੇ ਕੌਂਸਲਰ ਸ੍ਰੀ ਰਣਜੀਤ ਧੀਰ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਨਾਮਧਾਰੀ ਸੰਗਤ ਦਾ ਨਾਮ ਬਹੁਤ ਉੱਚਾ ਸੁੱਚਾ ਹੈ। ਕੂਕੇ ਸ਼ਹੀਦਾਂ ਦੀ ਲਾਸਾਨੀ ਕੁਰਬਾਨੀ ਨਾ ਸਿਰਫ ਹਿੰਦੁਸਤਾਨ ਦੇ ਲੋਕਾਂ ਨੂੰ ਬਲਕਿ ਦੁਨੀਆ ਦੇ ਲੋਕਾਂ ਨੂੰ ਪਤਾ ਹੈ। ਭਾਵੇਂ ਸਿਆਸੀ ਲੋਕ ਹਰ ਧਰਮ/ਸੰਪਰਦਾ ਦੀ ਸਟੇਜ ਤੋਂ ਉਸ ਦੀ ਪ੍ਰਸ਼ੰਸਾ ਕਰਦੇ ਹਨ ਪਰ ਇਹ ਕੇਵਲ ਕੋਰੇ ਸ਼ਿਸ਼ਟਾਚਾਰ ਦੀ ਗੱਲ ਨਹੀਂ ਸਗੋਂ ਇਹ ਸਚਾਈ ਹੈ ਕਿ ਮੇਰੇ ਮਨ ਤੇ ਨਾਮਧਾਰੀ ਸੰਪਰਦਾ ਬਾਰੇ ਬਹੁਤ ਚੰਗਾ ਪ੍ਰਭਾਵ ਹੈ। ਤੁਸੀਂ ਇਕ ਉੱਚੀ ਸੁੱਚੀ ਸੰਪਰਦਾ ਦੇ ਵਿਰਸੇ ਦੇ ਮਾਲਕ ਹੋ। ਮੈਂ ਰਿਣੀ ਹਾਂ ਜੋ ਮੈਨੂੰ ਸੰਗਤ ਵਿਚ ਬੈਠਣ ਦਾ ਮੌਕਾ ਮਿਲਿਆ ਹੈ। ਲੰਡਨ ਬੋਰੋ ਆਫ ਈਲਿੰਗ ਜਿਦਾ ਮੈਂ ਛੋਟਾ ਜਿਹਾ ਸੇਵਕ ਹਾਂ। ਉਹਦੇ ਵਲੋਂ ਮੁਬਾਰਕ ਕਿ ਤੁਸੀਂ ਵਰਿਆਮ ਹੋਰਾਂ ਦੇ ਸਨਮਾਨ ਵਿਚ ਸਮਾਗਮ ਕੀਤੈ।

ਸ. ਜਗਦੀਸ਼ ਸਿੰਘ ਹੋਰਾਂ ਦੀ ਸ਼ਖਸੀਅਤ, ਬਹੁ ਪੱਖੀ ਸ਼ਖਸੀਅਤ ਹੈ। ਪੱਤਰਕਾਰੀ, ਸਾਹਿਤ, ਸਾਹਿਤ ਸਭਾ, ਕਲਾਵਾਂ ਸੰਗੀਤ ਅਤੇ ਨਾਮਧਾਰੀ ਸੰਪਰਦਾ ਵਿਚ ਇਹਨਾਂ ਦਾ ਰੋਲ ਸਾਰਿਆਂ ਨੂੰ ਪਤਾ ਹੈ। ਪਰਚੇ ਵਰਿਆਮ ਦਾ ਨਾਮ ਇਹਨਾਂ ਦੇ ਨਾਮ ਨਾਲ ਜੁੜ ਗਿਐ। ਵਰਿਆਮ ਨੂੰ ਕਦੇ ਕਦੇ ਪੜ੍ਹਨ ਦਾ ਮੌਕਾ ਮਿਲਦਾ ਹੈ। ਜਿੰਨੇ ਵੀ ਵਿਚਾਰ ਅਸੀਂ ਪੜ੍ਹਦੇ ਹਾਂ

ਉਹ ਸਾਡੇ ਪੱਖੋਂ ਅਗਾਂਹ ਵਧੂ ਵਿਚਾਰ ਹੀ ਹੁੰਦੇ ਹਨ। ਇਹਨਾਂ ਨੇ ਸੋਵੀਅਤ ਯੂਨੀਅਨ ਦੇ ਟੁੱਟਣ ਬਾਰੇ, ਵਾਤਾਵਰਣ ਬਾਰੇ, ਪੰਜਾਬ ਅਤੇ ਪੰਜਾਬੀਅਤ ਬਾਰੇ ਜੋ ਲੇਖ ਲਿਖੇ ਹਨ ਉਹ ਅਸੀਂ ਜਦੋਂ ਪੜ੍ਹਦੇ ਹਾਂ ਤਾਂ ਸਾਨੂੰ ਸੇਧ ਮਿਲਦੀ ਹੈ। ਪੰਜਾਬ ਪੰਜਾਬੀਅਤ ਦੀ ਜੋ ਵਿਚਾਰਧਾਰਾ ਹੈ। ਉਹਦੇ ਵਿਚ ਡਾ. ਥਿੰਦ ਸਾਹਿਬ ਦਾ ਬੜਾ ਯੋਗਦਾਨ ਹੈ। ਵੀਹ ਸਾਲ ਪਹਿਲਾਂ ਬਰਤਾਨੀਆ ਵਿਚ ਅਸੀਂ ਵਿਸ਼ਵ ਪੰਜਾਬੀ ਸਾਹਿਤ ਸੰਮੇਲਨ ਕਰਵਾਇਆ ਸੀ। ਉਦੋਂ ਵੀ ਥਿੰਦ ਸਾਹਿਬ ਨੇ ਇਹਨਾਂ ਸੰਕਲਪਾਂ ਬਾਰੇ ਪੇਪਰ ਪੜ੍ਹਿਆ ਸੀ। ਵਰਿਆਮ ਹੋਰੀਂ ਏਸੇ ਸੋਚਣੀ ਦੇ ਧਾਰਨੀ ਹਨ। ਆਪਣੀ ਲੇਖਣੀ ਰਾਹੀਂ ਏਸ ਸੋਚ ਨੂੰ ਬੜਾਵਾ ਦਿੰਦੇ ਹਨ। ਸਾਨੂੰ ਇਸ ਗੱਲ ਦੀ ਖੁਸ਼ੀ ਹੈ। ਇਹਨਾਂ ਦੀ ਲੇਖਣੀ ਵਿਚ ਇਸ ਕਿਸਮ ਦਾ ਪੰਜਾਬੀ ਮੁਹਾਵਰਾ ਹੈ ਜੋ ਪੰਜਾਬੀ ਦੇ ਮੱਧ ਕਾਲ ਨਾਲ ਸੰਬੰਧਤ ਹੈ। ਪੰਜਾਬੀ ਜ਼ੁਬਾਨ ਦੁਨੀਆ ਦੀ ਤੇਰਵੀਂ ਵੱਡੀ ਜ਼ੁਬਾਨ ਹੈ। ਪੰਜਾਬੀ ਕੋਲ ਬਹੁਤ ਹੀ ਅਮੀਰ ਸਾਹਿਤਕ ਖ਼ਜ਼ਾਨਾ ਹੈ। ਗੁਰਬਾਣੀ ਉਸ ਸਾਹਿਤਕ ਖ਼ਜ਼ਾਨੇ ਦਾ ਧੁਰਾ ਹੈ। ਮੱਧ ਕਾਲੀ ਸਾਹਿਤ, ਸੂਫੀ ਸਾਹਿਤ, ਗੁਰਬਾਣੀ ਸਾਹਿਤ ਇਹ ਪੰਜਾਬੀ ਜ਼ੁਬਾਨ ਦੇ ਬੜੇ ਤਗੜੇ ਖ਼ਜਾਨੇ ਹਨ। ਜਦੋਂ ਮੈਨੂੰ ਕਿਸੇ ਲੇਖਕ ਦੀਆਂ ਲਿਖਤਾਂ ਵਿਚ ਇਹ ਸਾਹਿਤ ਦੇ ਮੁਹਾਵਰੇ ਵਿਚ ਲਿਖਤ, ਪੜ੍ਹਣ ਨੂੰ ਮਿਲਦੀ ਹੈ ਤਾਂ ਮੈਨੂੰ ਬਹੁਤ ਪ੍ਰਸੰਨਤਾ ਹੁੰਦੀ ਹੈ। ਬੜੀ ਖੁਸ਼ੀ ਦੀ ਗੱਲ ਹੈ ਕਿ ਵਰਿਆਮ ਸਾਹਿਬ ਇਸ ਕਿਸਮ ਦੀ ਸੋਚਣੀ ਅਤੇ ਸੰਕਲਪ ਦੇ ਧਾਰਨੀ ਹਨ।

ਪੰਜਾਬੀ ਦੇ ਪਰਚੇ ਚਲਾਉਣੇ ਬਹੁਤ ਜੋਖਮ ਦਾ ਕੰਮ ਹੈ। ਵੇਚਣੇ ਉਦੋਂ ਵੀ ਜ਼ਿਆਦਾ ਜੋਖਮ ਦਾ ਕੰਮ ਹੈ। ਇਸ਼ਤਿਹਾਰ ਮਿਲਦੇ ਨਹੀਂ, ਪੰਜਾਬ ਦੀ ਸਿਆਸਤ ਨਾਲ ਕਈ ਝਮੇਲੇ ਬੱਝੇ ਹੋਏ ਨੇ। ਮੈਂ ਸਮਝਦਾ ਹਾਂ ਕਿ ਵਰਿਆਮ ਸਾਹਿਬ ਦੀ ਇਹ ਬਹੁਤ ਹਿੰਮਤ ਹੈ ਕਿ ਇਸ ਮਾਹੌਲ ਵਿਚ ਰਹਿ ਕੇ ਉਥੇ ਜਦੋਂ ਜਹਿਦ ਕਰਕੇ ਇਹ ਪਰਚਾ ਚਲਾਉਂਦੇ ਹਨ। ਨਾਮਧਾਰੀ ਸੰਗਤ, ਸਾਹਿਤ, ਕਲਾਵਾਂ, ਸੰਗੀਤ ਸਾਰੇ ਪੱਖਾਂ ਵਿਚ ਇਹਨਾਂ ਜੋ ਰੋਲ ਅਦਾ ਕੀਤਾ ਹੈ, ਉਹ ਪ੍ਰਸੰਸਾ ਯੋਗ ਹੈ।

**ਮਾਣ ਸਨਮਾਨ**

ਸ੍ਰੀ ਰਣਜੀਤ ਧੀਰ ਹੋਰਾਂ ਦੇ ਭਾਸ਼ਣ ਤੋਂ ਬਾਦ ਵਰਿਆਮ ਸੰਪਾਦਕ ਸ. ਜਗਦੀਸ਼ ਸਿੰਘ ਹੋਰਾਂ ਨੂੰ ਨਾਮਧਾਰੀ ਸੰਗਤ ਸਾਊਥਾਲ ਵਲੋਂ ਪ੍ਰਸੰਸਾ ਸ਼ੀਲਡ ਸ੍ਰੀ ਰਣਜੀਤ ਧੀਰ ਜੀ ਅਤੇ ਡਾ. ਕਰਨੈਲ ਸਿੰਘ ਥਿੰਦ ਹੋਰਾਂ ਦੀ ਹੱਥੀਂ ਭੇਟ ਕੀਤੀ ਗਈ। ਸੰਗਤ ਵਲੋਂ ਸਿਰੋਪਾ ਸੰਤ ਸਤਿਬਚਨ ਸਿੰਘ ਦੁਆਰਾ ਬਖਸ਼ਿਆ ਗਿਆ। ਸੰਗਤਾਂ ਨੇ ਜੈਕਾਰਾ ਗਜਾ ਕੇ ਆਸ਼ੀਰਵਾਦ ਦਿੱਤੀ।

**ਸ. ਜਗਦੀਸ਼ ਸਿੰਘ**

ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਨੇ ਆਪਣੇ ਧੰਨਵਾਦੀ ਭਾਸ਼ਣ ਵਿਚ ਕਿਹਾ ਕਿ ਪਿਛਲੇ ੨੫ ਸਾਲਾਂ ਦਾ ਸਮਾਂ ਸਾਡੇ ਦੇਸ਼ ਦੇ ਇਤਿਹਾਸ, ਨਾਮਧਾਰੀ ਸਿੱਖ ਪੰਥ ਦੇ ਇਤਿਹਾਸ ਵਿਚ, ਪੰਜਾਬੀ ਸਾਹਿਤ ਅਤੇ ਪੱਤਰਕਾਰੀ ਵਿਚ ਇਕ ਅਹਿਮ ਸਮਾਂ ਹੈ। ਚੌਥਾਈ ਸਦੀ ਦੇ ਇਸ ਇਤਿਹਾਸ ਦਾ ਵਰਿਆਮ ਗਵਾਹ ਰਿਹਾ ਹੈ। ਵਰਿਆਮ ਦਾ ਆਪਣਾ ਇਤਿਹਾਸ ਵੀ ਦਿਲਚਸਪੀ ਭਰਿਆ ਹੈ। ਇਹਨਾਂ ਪੰਝੀ ਸਾਲਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਜਗਤ ਦੀਆਂ ਸਰਗਰਮੀਆਂ ਨੂੰ ਬਹੁ ਦਿਸ਼ਾਵੀ ਫੈਲਾਅ ਦਿੱਤਾ ਹੈ। ਜਿਸ ਦਾ ਜ਼ਿਕਰ ਅੱਜ ਦੇ ਸਨਮਾਨਤ ਬੁਲਾਰਿਆਂ ਨੇ ਕੀਤਾ ਹੈ। ਅਜਿਹੇ ਸਮੇਂ ਵਿਚ ਵਰਿਆਮ ਨੇ ਆਪਣਾ ਸਰਦਾ ਬਣਦਾ ਯੋਗਦਾਨ ਪਾਇਆ ਹੈ। ਅੱਜ ਆਪਣੀਆਂ ਸਿਫਤਾਂ ਸੁਣ ਕੇ ਬਹੁਤ ਸੰਗ ਜਿਹੀ ਆਈ ਹੈ। ਅੱਜ ਅਸੀਂ ਪ੍ਰੋਗਰਾਮ ਤੋਂ ਪਹਿਲਾਂ ਕੀਰਤਨ ਅਤੇ ਉਸ ਤੋਂ ਪਹਿਲਾਂ ਨਾਮ ਸਿਮਰਨ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਪਦੇਸ਼ ਸਰਵਨ ਕੀਤਾ ਹੈ। ਉਸ ਪਾਵਨ ਉਪਦੇਸ਼ ਵਿਚ ਸਤਿਗੁਰੂ ਜੀ ਨੇ ਆਪਣੀ ਭਲਾਈ ਛੁਪਾਉਣ ਵਾਸਤੇ ਹਿਦਾਇਤ ਕੀਤੀ ਹੈ। ਜਗਦੀਸ਼ ਸਿੰਘ ਹੋਰਾਂ ਪੱਤਰਕਾਰੀ ਵਿਚ ਆਪਣੇ ਤਜਰਬਿਆਂ ਬਾਰੇ ਵੀ ਚਾਨਣਾ ਪਾਇਆ। ਉਹਨਾਂ ਕਿਹਾ ਕਿ ਜਿਹੜੀ ਸਾਡੇ ਸਤਿਗੁਰਾਂ ਨੇ ਸਤਿ ਸੰਤੋਖ ਵਿਚਾਰ ਦੀ ਗੱਲ ਕੀਤੀ ਹੈ। ਉਸ ਨੂੰ ਅਸੀਂ ਭੁਲਾ ਚੁੱਕੇ ਹਾਂ। ਅੱਜ ਦੁਨੀਆਂ ਤੇਜ਼ੀ ਨਾਲ ਬਦਲ ਰਹੀ ਹੈ। ਸੰਦਰਭ ਬਦਲ ਗਏ ਹਨ। ਪ੍ਰਸੰਗ ਬਦਲ ਗਏ ਹਨ। ਅਜਿਹੇ ਸਮੇਂ ਸਾਹਿਤ ਦੀ, ਪੱਤਰਕਾਰੀ ਦੀ ਭੂਮਿਕਾ ਫੇਰ ਵੀ ਬਣੀ ਹੀ ਰਹੇਗੀ। ਵਿਦਵਾਨਾਂ ਨੇ ਅਤੇ ਸੰਗਤ ਨੇ ਜੋ ਹੌਸਲਾ ਅਫਜ਼ਾਈ ਕੀਤੀ ਹੈ। ਉਸ ਨਾਲ ਵਰਿਆਮ ਨੂੰ ਦ੍ਰਿੜਤਾ ਨਾਲ ਚਲਾਉਣ ਲਈ ਬਲ ਮਿਲਿਆ ਹੈ।

**ਪ੍ਰਧਾਨ ਸੰਤ ਕੁਲਦੀਪ ਸਿੰਘ ਚਾਨਾ**

ਅੰਤ ਉੱਤੇ ਨਾਮਧਾਰੀ ਸੰਗਤ ਸਾਊਥਾਲ ਦੇ ਪ੍ਰਧਾਨ ਸੰਤ ਕੁਲਦੀਪ ਸਿੰਘ ਚਾਨਾ ਨੇ ਆਪਣੇ ਠਰਮੇ ਭਰੇ ਬੋਲਾਂ ਵਿਚ ਕਿਹਾ ਕਿ ਅੱਜ ਜੋ ਵਰਿਆਮ ਜੀ ਦੇ ਸਨਮਾਨ ਵਿਚ ਬੈਠਕ ਹੋਈ ਹੈ। ਇਹ ਆਪਣੇ ਆਪ ਵਿਚ ਮਹਾਨ ਮੌਕਾ ਹੈ। ੨੫ ਸਾਲ ਇਹਨਾਂ ਨੇ ਵਰਿਆਮ ਪੱਤਰਕਾ ਦੇ ਪੂਰੇ ਕੀਤੇ ਹਨ, ਇਹ ਸਤਿਗੁਰਾਂ ਦੀ ਬਖਸ਼ਿਸ਼ ਹੈ। ਮੈਨੂੰ ਪਤਾ ਹੈ ਕਿ ਵਰਿਆਮ ਪੱਤਰ ਕਈ ਮੁਸ਼ਕਲਾਂ ਵਿਚੋਂ ਲੰਘਿਆ ਹੈ। ਇਹਨਾਂ ਦਾ ਸਨਮਾਨ ਸ੍ਰੀ ਭੈਣੀ ਸਾਹਿਬ ਵਿਖੇ ਹੋਲੇ ਤੇ ਸਤਿਗੁਰੂ ਜੀ ਵਲੋਂ ਵੀ ਕੀਤਾ ਗਿਆ ਸੀ। ਅਸੀਂ ਉਸ ਦੀ ਬਰਾਬਰੀ ਨਹੀ ਕਰ ਸਕਦੇ ਪਰ ਆਪਣੇ ਵਿਤ ਅਨੁਸਾਰ ਕੀਤਾ ਹੈ। ਰੰਧਾਵਾ ਜੀ ਇਸ ਸਮਾਗਮ ਲਈ ਬਹੁਤ ਉਦਮ ਕੀਤਾ ਹੈ ਧੀਰ ਜੀ, ਡਾਕਟਰ ਥਿੰਦ ਜੀ, ਸ. ਸਰਵਨ ਸਿੰਘ ਅਤੇ ਸਮੂਹ ਆਈ ਸੰਗਤ ਦਾ ਬਹੁਤ ਧੰਨਵਾਦ ਹੈ।

ਸਮਾਗਮ ਦੇ ਅੰਤ ਤੇ ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ। ਸਮਾਗਮ ਵਿਚ ਸੰਸਾਰ ਪ੍ਰਸਿੱਧ ਤਬਲਾ ਵਾਦਕ ਸ. ਸੁਖਵਿੰਦਰ ਸਿੰਘ ਪਿੰਕੀ, ਸਰੋਦ ਵਾਦਕ ਸ. ਗੁਰਦੇਵ ਸਿੰਘ, ਸੰਤ ਸੁਰਜੀਤ ਸਿੰਘ ਸਾਰੰਗੀ ਵਾਦਕ, ਸ. ਰਿਪੁਦਮਨ ਸਿੰਘ ਪਲਾਹਾ, ਅਵਤਾਰ ਉਪਲ, ਸ. ਸੁਖਪਾਲ

ਸਿੰਘ ਭੱਟੀ, ਸ. ਕਿਰਪਾਲ ਸਿੰਘ ਚਾਨਾ, ਪਦਮਜੀਤ ਸਿੰਘ ਮਠਾਰੂ, ਸਤਵੰਤ ਸਿੰਘ ਪਨੇਸਰ ਆਦਿ ਨੇ ਭਰਪੂਰ ਯੋਗਦਾਨ ਪਾਇਆ।

## ਈਸਟ ਹੈਮ ਲੰਡਨ

੯ ਸਤੰਬਰ ੨੦੦੦ ਸ਼ਾਮ ਨੂੰ ਨਾਮਧਾਰੀ ਧਰਮਸਾਲਾ ੯੬ ਅਪਟਨ ਲੇਨ ਫਾਰੈਸਟ ਗੇਟ ਲੰਡਨ (ਨਾਮਧਾਰੀ ਸੰਗਤ ਦਾ ਮੁਖ ਕੇਂਦਰ) ਵਿਚ ਹਫਤਾਵਾਰੀ ਦੀਵਾਨ ਸੀ। ਅਜ ਹੀ ਪਰਸਿਧ ਨਾਮਧਾਰੀ ਸੰਤ ਤੇਜਾ ਸਿੰਘ ਬਾਹੜਾ ਨਮਿਤ ਵਰੀਨ. ਦਾ ਭੋਗ ਸੀ। ਨਾਮ ਸਿਮਰਣ ਕੀਤਾ ਅਤੇ ਸੰਤ ਸੰਤ ਮੋਹਨ ਸਿੰਘ ਸ੍ਰੀ ਭੈਣੀ ਸਾਹਿਬ ਨੇ ਮਨੋਹਰ ਕੀਰਤਨ ਕੀਤਾ।

ਦੂਸਰੇ ਦੌਰ ਵਿਚ ਵਰਿਆਮ ਦੇ ਪੱਚੀ ਸਾਲਾ ਇਤਿਹਾਸ ਬਾਰੇ ਪਰਸਿਧ ਇਤਿਹਾਸ ਸਕਾਲਰ ਅਤੇ ਖੋਜੀ ਸ. ਸੁਰਜੀਤ ਸਿੰਘ ਜੀਤ ਨੇ ਵਿਸਥਾਰ ਸਹਿਤ ਚਾਨਣਾ ਪਾਇਆ। ਉਹਨਾਂ ਕਿਹਾ ਕਿ ਉਹ ਜ਼ਾਤੀ ਤੌਰ ਤੇ ਜਾਣਦੇ ਹਨ ਕਿ ਵਰਿਆਮ ਸੰਪਾਦਕ ਨੇ ਬਹੁਤ ਮੁਸ਼ਕਲਾਂ ਵਿਚ ਵੀ ਇਸ ਰਸਾਲੇ ਨੂੰ ਜਾਰੀ ਰਖਿਆ ਹੈ। ਉਹਨਾਂ ਬਹੁਤ ਸਾਰੀਆਂ ਉਦਾਹਰਣਾਂ ਦੇ ਕੇ ਦਸਿਆ ਕਿ ਵਰਿਆਮ ਸਮਕਾਲੀ ਘਟਨਾਵਾਂ ਨੂੰ ਸਮੇਂ ਸਿਰ ਲੋਕਾਂ ਸਾਹਮਣੇ ਪੇਸ਼ ਕਰਦਾ ਰਿਹਾ ਹੈ। ਨਾਮਧਾਰੀ ਸਮਾਜ ਵਿਚ ਪਤਰਕਾਰੀ ਅਤੇ ਸੰਪਾਦਕੀ ਜ਼ਿਮੇਵਾਰੀ ਵਿਚ ਸਭ ਤੋਂ ਲੰਮਾ ਸਮਾ ਸ. ਜਗਦੀਸ਼ ਸਿੰਘ ਨੇ ਨਿਭਾਇਆ ਹੈ। ਇਸ ਅਵਸਰ ਤੇ ਸ. ਰਾਜਿੰਦਰ ਸਿੰਘ ਚਾਨਾ ਪਧਾਨ ਨਾਮਧਾਰੀ ਸੰਗਤ ਯੂ. ਕੇ. ਨੇ ਵੀ ਸੁਆਗਤੀ ਸ਼ਬਦ ਕਹੇ ਅੰਤ ਉਤੇ ਸੂਬਾ ਤਰਸੇਮ ਸਿੰਘ ਹੋਰਾਂ ਦੇ ਹੱਥੀਂ ਸੰਪਾਦਕ ਵਰਿਆਮ ਨੂੰ ਮਾਲਾ ਦਸਤਾਰ ਅਤੇ ਪਰਸੰਸਾ ਪੱਤਰ ਦੀ ਸ਼ੀਲਡ ਭੇਟ ਕੀਤੀ ਗਈ।

ਸੰਪਾਦਕ ਵਰਿਆਮ ਸ. ਜਗਦੀਸ਼ ਸਿੰਘ ਨੇ ਜਿਥੇ ਇਸ ਮਾਨ ਸਨਮਾਨ ਲਈ ਸੰਗਤਾਂ ਦਾ ਧੰਨਵਾਦ ਕੀਤਾ ਉਥੇ ਉਹਨਾ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵੀ ਯਾਦ ਕੀਤਾ ਜਿਨ੍ਹਾ ਦੀ ਮਿਹਰ ਸਦਕਾ ਉਹਨਾਂ ਨੂੰ ਵਿਦੇਸ਼ ਵਿਚ ਮਾਣ ਸਨਮਾਣ ਮਿਲ ਰਹੇ ਹਨ। ਉਹਨਾ ਸੰਤ ਬਾਹੜਾ ਜੀ ਬਾਰੇ ਵੀ ਵਿਚਾਰ ਪੇਸ਼ ਕੀਤੇ ਕਿ ਉਹ ਬਹੁਤ ਸੇਵਾ ਅਤੇ ਪਰ ਉਪਕਾਰ ਵਾਲੇ ਮਹਾਂਪੁਰਸ਼ ਸਨ। ਉਹਨਾਂ ਦੀ ਸੋਭਾ ਚਾਰੇ ਪਾਸੇ ਫੈਲੀ ਹੈ। ਬਾਹੜਾ ਪਰਿਵਾਰ ਨੇ ਅੱਜ ਦੇ ਸਮਾਗਮ ਵਿਚ ਆਈਆਂ ਸੰਗਤਾਂ ਦੀ ਲੰਗਰ ਨਾਲ ਸੇਵਾ ਕੀਤੀ।

### ਲੈਸਟਰ

ਲੈਸਟਰ ਦੀ ਸੰਗਤ ਵਲੋਂ ਵੀ ਵਰਿਆਮ ਸੰਪਾਦਕ ਦਾ ਸਨਮਾਣ ੨੦ ਸਤੰਬਰ ਨੂੰ ਕੀਤਾ ਗਿਆ। ਸੰਗਤ ਦੇ ਸਰਪਸਤ ਸ. ਗੁਲਜ਼ਾਰਾ ਸਿੰਘ ਚਾਨਾ ਅਤੇ ਸੰਤ ਬਚਿਤਰ ਬਸਰਾ ਸਿਘ ਸਾਬਕਾ ਪਧਾਨ ਹੋਰਾਂ ਵਿਸ਼ੇਸ਼ ਤੌਰ ਤੇ ਵਰਿਆਮ ਦੀ ਸਿਲਵਰ ਜੁਬਲੀ ਦੀ ਖੁਸ਼ੀ ਪ੍ਰਗਟ ਕੀਤੀ ਅਤੇ ਵਰਿਆਮ ਦੀ ਚੜਦੀ ਕਲਾ ਵਾਸਤੇ ਸਾਰੀ ਸਗਤ ਵਲੋਂ ਸਹਿਯੋਗ ਦਾ ਭਰੋਸਾ ਦਿਤਾ।

### ਟੈਲੀਵੀਯਨ ਉਤੇ

ਲੈਸਟਰ ਦੇ ਟੈਲੀਵੀਯਨ ਉਤੇ ਪੰਜਾਬੀ ਪ੍ਰੋਗਰਾਮ ਵਿਚ ੧੯ ਸਤੰਬਰ ਨੂੰ ਦੋ ਵਾਰ ਸੰਪਾਦਕ ਵਰਿਆਮ ਸ. ਜਗਦੀਸ਼ ਸਿੰਘ ਨਾਲ ਵਿਸ਼ੇਸ਼ ਇੰਟਰਵੀਊ ਪ੍ਰਸਾਰਤ ਕੀਤੀ ਗਈ। ਇਸ ਵਿਚ ਵਰਿਆਮ ਦੇ ੨੫ ਸਾਲਾਂ ਦੇ ਇਤਿਹਾਸ, ਇਸ ਵਿਚ ਛਪਦੀ ਸਾਮਗਰੀ, ਇਸਦੇ ਲੇਖਕਾਂ, ਇਸਦੇ ਵਿਸ਼ੇਸ਼ ਅੰਕਾਂ ਅਤੇ ਪੰਨਾ ਸ੍ਰੋਤਾਂ ਬਾਰੇ ਸੁਆਲ ਪੁਛੇ ਗਏ ਜਿਸਦੇ ਸਪਾਦਕ ਵਰਿਆਮ ਨੇ ਤਸਲੀ ਪੂਰਬਕ ਉਤਰ ਦਿਤੇ। ਨਾਮਧਾਰੀ ਸਮਾਜ ਤੇ ਵਿਸ਼ੇਸ਼ ਕਰਕੇ ਅਤੇ ਆਮ ਲੋਕਾਈ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਕਾਰਾਂ ਨੂੰ ਖੋਹਲ ਕੇ ਬਿਆਨ ਕੀਤਾ ਗਿਆ। ਸਾਹਿਤ, ਸੰਗੀਤ, ਸਪੋਰਟਸ, ਆਦਿ ਸਰਗਰਮੀਆ ਦਾ ਵੀ ਖੁਲਾਸਾ ਕੀਤਾ ਗਿਆ। ਵਰਿਆਮ ਦੇ ਵਿਸ਼ੇਸ਼ ਅੰਕਾ ਨੂੰ ਪਰਦੇ ਤੇ ਵਿਸ਼ੇਸ਼ ਤੌਰ ਤੇ ਵਿਖਾਇਆ ਗਿਆ। ਇਸ ਪ੍ਰੋਗਰਾਮ ਨੂੰ ਬਹੁਤ ਦਿਲਚਸਪੀ ਨਾਲ ਵੇਖਿਆ ਸੁਣਿਆ ਅਤੇ ਸਲਾਹਿਆ ਗਿਆ। ਇਸ ਪ੍ਰੋਗਰਾਮ ਵਿਚ ਸਹਿਯੋਗ ਲਈ ਸ. ਬਚਿਤਰ ਸਿੰਘ ਬਸਰਾ ਦਾ ਵਿਸ਼ੇਸ਼ ਧੰਨਵਾਦ ਸਕਰੀਨ ਤੇ ਕੀਤਾ ਗਿਆ।

## ਸ. ਜਗਮੋਹਨ ਸਿੰਘ ਨੂੰ ਸਦਮਾ

ਸਾਡੇ ਪਰਮ ਮਿੱਤਰ ਸ. ਜਗਮੋਹਨ ਸਿੰਘ ਜੀ 'ਉਦ ਨਿਟਵੀਅਰ ਲੁਧਿਆਣਾ', ਵੱਡੇ ਭਰਾਤਾ ਸੂਬਾ ਹਰਭਜਨ ਸਿੰਘ ਲੁਧਿਆਣਾ ਨੂੰ ਡੂੰਘਾ ਪਰਿਵਾਰਕ ਝਟਕਾ ਲੱਗਾ ਹੈ। ਆਪ ਦੇ ਘਰੋਂ ਬੀਬੀ ਰਘਬੀਰ ਕੌਰ ਜੀ ਭਰ ਜੁਆਨੀ ਵਿਚ ਆਪਣੀ ਸੰਸਾਰ ਯਾਤਰਾ ਮਿਤੀ ੪ ਅਗਸਤ ੨੦੦੦ ਪੂਰੀ ਕਰ ਗਏ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਰਪਾ ਕਰਕੇ ਪਰਿਵਾਰ ਦੇ ਸਿਰ ਤੇ ਮਿਹਰ ਭਰਿਆ ਹੱਥ ਰਖਿਆ ਹੈ ਅਤੇ ੧੩ ਅਗਸਤ ਨੂੰ ਭੋਗ ਸਮੇਂ ਆਪ ਦਰਸ਼ਨ ਦਿੱਤੇ ਜਿਸਦੇ ਫਲਸਰੂਪ ਅੰਤਮ ਅਰਦਾਸ ਸਮੇਂ ਭਾਰੀ ਸੰਗਤਾਂ ਇਕੱਤਰ ਹੋਈਆਂ। ਸਤਿਗੁਰੂ ਜੀ ਨੇ ਗੁਰਬਾਣੀ ਦੀ ਸੇਧ ਵਿਚ ਸਿੱਖੀ ਧਾਰਨ ਕਰਨ ਦਾ ਉਪਦੇਸ਼ ਦਿੱਤਾ। ਇਸ ਅਵਸਰ ਤੇ ਧਾਰਮਿਕ ਸਮਾਜਿਕ, ਰਾਜਨੀਤਕ, ਸ਼ਖਸੀਅਤਾਂ ਅਤੇ ਸੰਸਥਾਵਾਂ ਵਲੋਂ ਆਪ ਪੁੱਜ ਕੇ ਅਤੇ ਮਤਿਆਂ ਰਾਹੀਂ ਸੰਵੇਦਨਾ ਪ੍ਰਗਟ ਕੀਤੀ ਗਈ। ਸਾਨੂੰ ਸ. ਜਗਮੋਹਨ ਸਿੰਘ ਅਤੇ ਸੂਬਾ ਹਰਭਜਨ ਸਿੰਘ ਜੀ ਦੇ ਪਰਿਵਾਰ ਨੂੰ ਪੇਸ਼ ਆਏ ਸਦਮੇ ਦਾ ਡੂੰਘਾ ਅਫਸੋਸ ਹੈ। ਪਰਿਵਾਰ ਨਾਲ ਹਮਦਰਦੀ ਵਾਸਤੇ ਇਹ ਚੰਦ ਸ਼ਬਦ ਹੀ ਹਨ। ਅਰਦਾਸ ਹੈ ਸਤਿਗੁਰੂ ਜੀ ਇਹਨਾਂ ਤੇ ਮਿਹਰ ਭਰਿਆ ਹੱਥ ਸਦਾ ਬਣਾਈ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖਸ਼ਣ।

*—ਜਗਦੀਸ਼ ਸਿੰਘ*

# ਖਬਰਨਾਮਾ

## ਲੰਡਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਹਾਕੀ ਟੂਰਨਾਮੈਂਟ

ਨਾਮਧਾਰੀ ਸਪੋਰਟਸ ਕਮੇਟੀ ਯੂ. ਕੇ. ਵਲੋਂ ਪਿਛਲੇ ਕੁਝ ਸਾਲਾਂ ਤੋਂ ਹਰ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਹਾਕੀ ਦਾ ਟੂਰਨਾਮੈਂਟ ਕਰਾਇਆ ਜਾਂਦਾ ਹੈ। ਮੇਰੀ ਬੜੇ ਚਿਰ ਦੀ ਇਛਾ ਸੀ ਕਿ ਅਪਣੀ ਅਖੀਂ ਇਹ ਟੂਰਨਾਮੈਂਟ ਵੇਖਾਂ। ਇਸ ਦੀਆਂ ਤਸਵੀਰਾਂ ਅਤੇ ਖਬਰਾਂ ਵੇਖ ਕੇ ਇਸ ਟੂਰਨਾਮੈਂਟ ਪ੍ਰਤੀ ਉਤਸੁਕਤਾ ਵਧਦੀ ਗਈ। ਇਸ ਵਾਰ ਇਹ ਅਵਸਰ ਪੈਦਾ ਹੋ ਗਿਆ ਜਦੋਂ ਟੂਰਨਾਮੈਂਟ ਕਮੇਟੀ ਦੇ ਚੇਅਰਮੈਨ ਸ. ਗੁਲਜ਼ਾਰਾ ਸਿੰਘ ਸਿੰਘ ਚਾਨਾ ਹੋਰਾਂ ਆਗ੍ਰਿਹ ਕੀਤਾ ਕਿ ਮੈਂ ਇਹ ਟੂਰਨਾਮੈਂਟ ਵੇਖ ਕੇ ਹੀ ਵਾਪਸ ਭਾਰਤ ਪਰਤਾਂ।

੧੦ ਸਤੰਬਰ ਨੂੰ ਇਹ ਟੂਰਨਾਮੈਂਟ ਹੋ ਰਿਹਾ ਸੀ ਅਤੇ ਇਹ ਟੂਰਨਾਮੈਂਟਾਂ ਦੀ ਲੜੀ ਵਿਚ ਬਾਹਰਵਾਂ ਸੀ। ਪਿਛਲੇ ਸਾਲਾਂ ਵਿਚ ਇਹ ਵਖ ਵਖ ਸ਼ਹਿਰਾਂ ਵਿਚ ਹੁੰਦਾ ਰਿਹਾ ਜਿਵੇਂ ਲੈਸਟਰ, ਲੀਡਜ਼, ਬਰਮਿੰਘਮ ਆਦਿ। ਇਸ ਵਾਰ ਇਹ ਲੰਡਨ ਵਿਚ ਸੀ। ਅਤੇ ਇਥੋਂ ਦੇ ਇਕ ਮਸ਼ਹੂਰ ਸਪੋਰਟਸ ਕੰਪਲੈਕਸ "ਵਾਰਨ ਸਪੋਰਟਸ ਸੈਂਟਰ" ਦੀ ਗਰਾਊਂਡ ਵਿਚ ਕਰਵਾਇਆ ਗਿਆ। ਇਹ ਸਪੋਰਟਸ ਸੈਂਟਰ ਵਿਚ ਬਹੁਤ ਸਾਰੇ ਮੈਦਾਨ ਹਨ। ਐਤਵਾਰ ਅਤੇ ਭਰਪੂਰ ਧੁਪ ਵਾਲਾ ਦਿਨ ਹੋਣ ਕਰਕੇ ਅਤੇ ਵੱਖ ਵੱਖ ਮੈਦਾਨਾ ਵਿਚ ਖੇਡ ਸਰਗਰਮੀਆਂ ਕਾਰਣ ਬਹੁਤ ਰੌਣਕਾਂ ਸਨ। ਕਾਰ ਪਾਰਕ ਸਾਰਾ ਭਰਿਆ ਪਿਆ ਸੀ। ਇਕ ਗਰਾਊਂਡ ਵਿਚ ਇਹ ਹਾਕੀ ਦਾ ਟੂਰਨਾਮੈਂਟ ਚਲ ਰਿਹਾ ਸੀ। ਨਾਲ ਦੇ ਮੈਦਾਨ ਵਿਚ ਯੁਵਕ ਖਿਡਾਰੀਆਂ ਦਾ ਜੁਝਵਾਂ ਫੁਟਬਾਲ ਦਾ ਮੈਚ ਹੋ ਰਿਹਾ ਸੀ। ਦਰਸ਼ਕਾਂ ਨਾਲ ਨੱਕੋ ਨਕ ਭਰੇ ਮੈਦਾਨ ਵਿਚ ਭਾਰੀ ਉਤਸ਼ਾਹ ਸੀ। ਤੀਸਰੇ ਮੈਦਾਨ ਵਿਚ ੧੨ ਸਾਲਾ ਤਕ ਅਤੇ ੧੬ ਸਾਲਾ ਤਕ ਦੇ ਬੱਚਿਆ ਦੇ ਅਥਲੈਟਿਕ ਮੁਕਾਬਲੇ ਨਾਮਧਾਰੀ ਸਪੋਰਟਸ ਕਮੇਟੀ ਵਲੋਂ ਕਰਵਾਏ ਜਾ ਰਹੇ ਸਨ। ਮੈਦਾਨਾਂ ਦੀ ਵਲਗਣ ਵਾਲੇ ਤਾਰ ਜਾਲ ਤੋਂ ਬਾਹਰ ਇਕ ਸ਼ਾਨਦਾਰ ਸ਼ਾਮਿਆਣਾ ਲਗਿਆ ਹੋਇਆ ਸੀ ਜਿਥੇ ਲੰਗਰ ਦਾ ਪ੍ਰਬੰਧ ਸੀ। ਇਹ ਲੰਗਰ ਨਾਮਧਾਰੀ ਗੁਰਦੁਆਰਾ ਈਸਟ ਹੈਮ ਤੋਂ ਤਿਆਰ ਹੋ ਕੇ ਆਇਆ ਸੀ ਅਤੇ ਬੀਬੀਆਂ ਨੇ ਸ਼ਰਧਾ ਨਾਲ ਤਿਆਰ ਕੀਤਾ ਸੀ। ਬੱਚਿਆ ਵਾਲੇ ਮੈਦਾਨ ਵਿਚ ਉਹਨਾਂ ਦੇ ਮਾਪਿਆ ਦੀਆਂ ਦੌੜਾਂ ਵੀ ਹੋਈਆਂ ਅਤੇ ਫੁਟਬਾਲ ਦੇ ਦੋਸਤਾਨਾ ਮੁਕਾਬਲੇ ਵੀ।

ਬਹੁਤ ਸਾਰੇ ਲੋਕ ਬਾਰਵੇਂ ਸਤਿਗੁਰੂ ਪ੍ਰਤਾਪ ਸਿੰਘ ਹਾਕੀ ਟੂਰਨਾਮੈਂਟ ਵਿਚ ਵੰਡੀਆਂ ਬੁਨੈਣਾ ਪਾ ਕੇ ਫਿਰ ਰਹੇ ਸਨ। ਕਈਆਂ ਨੇ ਕੁੜਤਿਆਂ ਦੇ ਉਤੋਂ ਦੀ ਪਾਈਆਂ ਸਨ ਪੂਰਾ ਮੇਲੇ ਦਾ ਮਾਹੌਲ ਸੀ।

ਸਤਿਗੁਰੂ ਪ੍ਰਤਾਪ ਸਿੰਘ ਮੈਮੋਰੀਅਲ ਹਾਕੀ ਟੂਰਨਾਮੈਂਟ ਵਾਸਤੇ ਅੱਠ ਟੀਮਾਂ ਆਈਆ ਸਨ। ਇਹਨਾਂ ਵਿਚੋਂ ਫੋਰਡ ਇਲੈਵਨ, ਲਾਇਨ ਇਲੈਵਨ, ਰਾਮਗੜੀਆਂ ਇਲੈਵਨ ਸਲੋਅ, ਰਾਮਗੜੀਆ ਇਲੈਵਨ ਸਾਊਥਾਲ, ਜੀ. ਐਲ. ਜੀ. ਗਰੇਵਜ਼ਲੈਂਡ, ਬੈਲ ਬਰਡਜ਼, ਨਾਮਧਾਰੀ ਇਲੈਵਨ ਆਦਿ ਸਨ। ਟੀਮਾਂ ਵਿਚ ਗੋਰੇ ਅਤੇ ਏਸ਼ੀਅਨ ਖਿਡਾਰੀ ਸਨ। ਸਵੇਰ ੯ ਵਜੇ ਤੋਂ ਲੈ ਕੇ ਸ਼ਾਮ ਦੇ ੬ ਵਜੇ ਤਕ ਲਗਾਤਾਰ ਇਹ ਮੁਕਾਬਲੇ ਚਲੇ। ਖਿਡਾਰੀਆਂ ਦੀ ਗਿਣਤੀ ਤਾਂ ਪ੍ਰਤੀ ਟੀਮ ਗਿਆਰਾਂ ਹੀ ਸੀ ਪਰ ਖੇਡ ਸਮਾਂ ਘੱਟ ਰਖਿਆ ਗਿਆ ਸੀ ਇਸ ਤਰ੍ਹਾਂ ਇਹ ਟੀਮਾਂ ਬਾਰ ਬਾਰ ਖੇਡੀਆਂ ਅਤੇ ਸਾਰਾ ਹੀ ਦਿਨ ਖੇਡਦੀਆਂ ਰਹੀਆਂ। ਮੈਚ ਬਹੁਤ ਦਿਲਚਸਪ ਅਤੇ ਫਸਵੇਂ ਸਨ। ਟੀਮਾਂ ਪੂਰੇ ਜੋਸ਼ ਅਤੇ ਵਿਓਂਤ ਬੰਦੀ ਨਾਲ ਖੇਡੀਆਂ। ਅੰਤ ਤੇ ਇਸ ਖੇਡ ਰਿੜਕਣ ਵਿਚੋਂ ਦੋ ਟੀਮਾਂ ਉਪਰ ਪੁਜੀਆ। ਇਹ ਸਨ ਫੋਰਡ ਇਲੈਵਲ ਅਤੇ ਲਾਇਣ ਕਲੱਬ। ਇਹਨਾਂ ਦਾ ਮੈਚ ਤੇਜ਼ ਗਤੀ ਵਾਲਾ ਸੀ। ਗੇਂਦ ਇਕ ਪਾਸੇ ਤੋਂ ਦੂਜੇ ਪਾਸੇ ਤੇਜ਼ੀ ਨਾਲ ਘੁੰਮ ਰਿਹਾ ਸਟਿਕ ਵਰਕ, ਬਾਲ ਕੰਟਰੋਲ, ਪਾਸਿੰਗ, ਸ਼ੂਟਿੰਗ, ਰੋਕਣ ਅਤੇ ਤਾਲ ਮੇਲ ਦੇ ਬਹੁਤ ਸੁੰਦਰ ਨਜ਼ਾਰੇ ਵੇਖੇ। ਦੋਵੇਂ ਟੀਮਾਂ ਪੂਰੀਆਂ ਟਕੱਰ ਦੀਆਂ ਟੀਮਾਂ ਸਨ। ਫਲ ਸਰੂਪ ਨਿਰਧਾਰਤ ਸਮੇਂ ਤੇ ਜਦੋਂ ਦੋ ਦੋ ਗੋਲ ਕਰਕੇ ਬਰਾਬਰ ਹੀ ਰਹੀਆਂ ਤਾਂ ਫੇਰ ਨਿਰਣਾ ਕਰਨ ਵਾਸਤੇ ਪੈਨਲਟੀ ਸਟਰੋਕ ਲਾਏ ਗਏ। ਇਹਦੇ ਵਿਚ ਫੋਰਡ ਵਾਲੇ ਇਕ ਫਲਿਕ ਮਿਸ ਕਰ ਗਏ ਇਸ ਤਰ੍ਹਾਂ, ਲਾਇਨ ਕਲੱਬ ਵਾਲੇ ਇਸ ਸਾਲ ਵਾਸਤੇ ਜੇਤੂ ਕਰਾਰ ਦਿਤੇ ਗਏ।

ਇਨਾਮ ਵੰਡ ਸਮਾਗਮ ਭਾਰੀ ਉਤਸ਼ਾਹ ਭਰਿਆ ਸੀ। ਜੇਤੂ ਟੀਮ ਤੇ ਰਨਰਅਪ ਨੂੰ ਲਿਸ਼ਕਦੇ ਕੱਪ ਤਾਂ ਦਿਤੇ ਹੀ ਗਏ ਬਾਕੀ ਖਿਡਾਰੀਆਂ ਨੂੰ ਵੀ ਯਾਦ ਨਿਸ਼ਾਨੀਆਂ ਦਿਤੀਆਂ ਗਈਆਂ। ਸ. ਹਰਚਰਨ ਸਿੰਘ ਰੰਧਾਵਾ ਜੀ ਨੇ ਸੁਆਗਤੀ ਭਾਸ਼ਨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਆਦਰਸ਼ ਬਿਆਨਦਿਆਂ ਵਖ ਵਖ ਭਾਈਚਾਰਿਆਂ ਵਿਚ ਏਕਤਾ ਅਮਨ ਅਤੇ ਮਿਲਵਰਤਨ ਦੀ ਕਾਮਨਾ ਕੀਤੀ ਅਤੇ ਏਸ ਆਦਰਸ਼ ਨੂੰ ਇਹ ਟੂਰਨਾਮੈਂਟ ਪਰਨਾਇਆ ਦਸਿਆ। ਉਹਨਾਂ ਕਿਹਾ ਕਿ ਨੌਜਵਾਨਾਂ ਵਿਚ ਡਸਿਪਲਿਨ ਅਤੇ ਸ਼ੁਭ ਗੁਣਾਂ ਦੇ ਵਿਕਾਸ ਵਾਸਤੇ ਇਹ ਉਪਰਾਲਾ ਹਰ ਸਾਲ ਸਫਲਤਾ ਸਹਿਤ ਹੁੰਦਾ ਹੈ? ਆਈਆਂ ਟੀਮਾਂ ਅਤੇ ਹੋਰ ਦਰਸ਼ਕਾਂ ਨੇ ਤਾਲੀਆਂ ਦੀ ਗੂੰਜ ਨਾਲ ਇਸ ਭਾਵਨਾ ਦਾ ਸਤਿਕਾਰ ਕੀਤਾ। ਬੱਚਿਆਂ ਨੂੰ ਵੀ ਮੈਡਲਾਂ ਨਾਲ ਨਵਾਜਿਆ ਗਿਆ। ਯੂ. ਕੇ ਨਾਮਧਾਰੀ ਸੰਗਤ ਦੇ ਪ੍ਰਧਾਨ ਸ. ਰਾਜਿੰਦਰ ਸਿੰਘ ਚਾਨਾ, ਜ. ਸਕੱਤਰ ਸ. ਸੁਲੱਖਣ ਸਿੰਘ ਜੇਡੂ, ਸੂਬਾ ਤਰਸੇਮ ਸਿੰਘ ਜੀ, ਸੰਤ ਅਵਤਾਰ ਸਿੰਘ ਜੀ ਭਮਰਾ, ਸ. ਹਰਚਰਨ ਸਿੰਘ ਰੰਧਾਵਾ ਅਤੇ ਲੇਖਕ ਜਗਦੀਸ਼ ਸਿੰਘ ਨੇ ਵਖ ਵੱਖ ਸਮਿਆਂ ਤੇ ਟੀਮਾਂ ਦੇ ਨਿਰੀਖਣ ਅਤੇ ਇਨਾਮ ਵੰਡਣ ਦੀਆਂ

ਭੂਮਿਕਾਵਾਂ ਵੀ ਨਿਭਾਈਆਂ। ਮਾਈਆਂ ਬੀਬੀਆਂ ਬੱਚੇ ਉਤਸ਼ਾਹ ਨਾਲ ਆਏ। ਲੈਸਟਰ ਅਤੇ ਬਰਮਿੰਘਮ ਤੋਂ ਵੀ ਦਰਸ਼ਕ ਆਏ। ਕੁਲ ਮਿਲਾ ਕੇ ਬੜੇ ਸਮੇਂ ਬਾਦ ਅਜਿਹਾ ਦ੍ਰਿਸ਼ ਦੇਖਣ ਨੂੰ ਮਿਲਿਆ। ਟੂਰਨਾਮੈਂਟ ਦੇ ਚੇਅਰਮੈਨ ਸ. ਗੁਲਜ਼ਾਰਾ ਸਿੰਘ ਜੀ ਨੇ ਇਨਾਮ ਵੰਡ ਸਮੇਂ ਖਾਸ ਅਪੀਲ ਖਿਡਾਰੀਆਂ ਨੂੰ ਕੀਤੀ ਕਿ ਇਹ ਟੂਰਨਾਮੈਂਟ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਣ ਸ਼ਖਸੀਅਤ ਨਾਲ ਜੁੜਿਆ ਹੋਇਆ ਹੈ ਇਸ ਨਾਲ ਸਾਡੇ ਧਾਰਮਕ ਜਜ਼ਬਾਤ ਵੀ ਬੱਝੇ ਹੋਏ ਹਨ ਇਸ ਵਾਸਤੇ ਕੋਈ ਵੀ ਸਜਨ ਜਿਤੇ ਹੋਏ ਕੱਪਾਂ ਵਿਚ ਸ਼ਰਾਬ ਪਾ ਕੇ ਨਾ ਪੀਏ। ਸਤਿਗੁਰੂ ਪ੍ਰਤਾਪ ਸਿੰਘ ਜੀ ਯਾਦ ਨੂੰ ਤਾਜ਼ਾ ਰਖਣ ਦਾ ਇਹ ਟੂਰਨਾਮੈਂਟ ਇਕ ਅਨੋਖਾ ਅਤੇ ਹਰਮਨ ਪਿਆਰਾ ਤਰੀਕਾ ਹੈ ਹਾਕੀ ਟੂਰਨਾਮੈਂਟ। ਨਾਮਧਾਰੀ ਸਪੋਰਟਸ ਕਮੇਟੀ ਦੇ ਆਰਗੇਨਾਈਜ਼ਰ ਸ. ਹਰਜੀਤ ਸਿੰਘ, ਸੈਕਟਰੀ ਡਾ. ਐਮ. ਜੇ. ਐਸ. ਸੁਰਧਾਰ, ਚੇਅਰਮੈਨ ਸ. ਗੁਲਜ਼ਾਰਾ ਸਿੰਘ ਅਤੇ ਹੋਰ ਮੈਂਬਰ ਅਤੇ ਸੰਗਤ ਵਧਾਈ ਦੇ ਪਾਤਰ ਹਨ। ਇਹ ਇਕ ਬਹੁਤ ਚੰਗਾ ਕਾਰਜ ਹੈ। ਸਮੁਚੇ ਯੂ. ਕੇ ਦੀ ਨਾਮਧਾਰੀ ਸੰਗਤ ਅਤੇ ਹੋਰ ਪੰਜਾਬੀਆਂ ਅਤੇ ਖੇਡ ਪ੍ਰੇਮੀਆਂ ਨੂੰ ਇਸ ਵਿਚ ਹੋਰ ਵੀ ਜ਼ਿਆਦਾ ਹੁਮ ਹੁਮਾ ਕੇ ਪੁਜਣਾ ਚਾਹੀਦਾ ਹੈ ਅਤੇ ਇਸ ਮੰਚ ਨੂੰ ਹੋਰ ਵੀ ਵਿਸ਼ਾਲ ਕਰਣਾ ਚਾਹੀਦਾ ਹੈ। ਇਸ ਟੂਰਨਾਮੈਂਟ ਦੇ ਖਿਡਾਰੀਆਂ ਅਤੇ ਦਰਸ਼ਕਾਂ ਵਲੋਂ ਇਸ ਆਯੋਜਨ ਦੀ ਅਤੇ ਲੰਗਰ ਦੀ ਭਰਪੂਰ ਪਰਸ਼ੰਸਾ ਕੀਤੀ ਗਈ।

## ਸ. ਗੁਰਬਚਨ ਸਿੰਘ ਬਾਜਵਾ

ਇੰਗਲੈਂਡ ਦੀ ਇਕ ਬਹੁਪੱਖੀ ਸ਼ਖਸੀਅਤ ਸ. ਗੁਰਬਚਨ ਸਿੰਘ ਬਾਜਵਾ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ ਹਨ। ਸਰਦਾਰ ਗੁਰਬਚਨ ਸਿੰਘ ਬਾਜਵਾ ਪਿੰਡ ਚੰਦੋਵਾਲ ਤਹਿਸੀਲ ਨਾਰੋਵਾਲ ਜ਼ਿਲ੍ਹਾ ਸਿਆਲਕੋਟ ਦੇ ਪੁਰਾਣੇ ਨਾਮਧਾਰੀ ਸ. ਪ੍ਰਤਾਪ ਸਿੰਘ ਜੀ ਦੇ ਸਪੁੱਤਰ ਸਨ। ਇਹ ਪਿੰਡ ਦੜਪ ਦਾ ਮਸ਼ਹੂਰ ਪਿੰਡ ਸੀ ਅਤੇ ਇਥੋਂ ਦੇ ਹੀ ਜਥੇਦਾਰ ਅਮਰ ਸਿੰਘ ਪ੍ਰਸਿੱਧ ਨਾਮਧਾਰੀ ਜਥੇਦਾਰ ਹੋਏ ਹਨ।

ਸ. ਗੁਰਬਚਨ ਸਿੰਘ ਦਾ ਪਰਿਵਾਰ ਬਟਵਾਰੇ ਬਾਦ ਦੁਆਬੇ ਵਿਚ ਨਵਾਂ ਸ਼ਹਿਰ ਦੇ ਕੋਲ ਭੌਣ ਪਿੰਡ ਵਿਚ ਆਬਾਦ ਹੋਇਆ। ਇਹਨਾਂ ਫੌਜ ਵਿਚ ਵੀ ਕਾਫੀ ਸੇਵਾ ਕੀਤੀ ਅਤੇ ੧੯੬੯ ਦੇ ਲਾਗੇ ਇਹ ਇੰਗਲੈਂਡ ਚਲੇ ਗਏ, ਜਿੱਥੇ ਇਹਨਾਂ ਦੀ ਵੱਡੀ ਸਪੁੱਤਰੀ ਸਿੰਦਰਜੀਤ ਕੌਰ ਅਤੇ ਦਾਮਾਦ ਸਰਦਾਰ ਬਚਿੱਤਰ ਸਿੰਘ ਬਸਰਾ ਪਹਿਲਾਂ ਹੀ ਵਸਦੇ ਸਨ। ਸ. ਗੁਰਬਚਨ ਸਿੰਘ ਬਾਜਵਾ ਦਾ ਛੋਟਾ ਭਰਾ ਖੇਤੀਬਾੜੀ ਦੀ ਪੀ. ਐਚ. ਡੀ. ਡਿਗਰੀ ਹੋਲਡਰ ਹੈ ਅਤੇ ਅਮਰੀਕਾ ਦਾ ਵਸਨੀਕ ਹੈ।

ਇੰਗਲੈਂਡ ਵਿਚ ਨਾਮਧਾਰੀ ਸੰਗਤ ਦੇ ਕੰਮਾਂ ਵਿਚ ਸ. ਗੁਰਬਚਨ ਸਿੰਘ ਬਾਜਵਾ ਹੋਰਾਂ ਜਿਥੇ ਵੱਧ ਚੜ੍ਹ ਕੇ ਹਿੱਸਾ ਲਿਆ। ਉਥੇ ਹੋਰ ਸੰਸਥਾਵਾਂ ਦੇ ਮੰਚ ਤੋਂ ਬਹੁਤ ਸਰਗਰਮੀ ਨਾਲ ਸੇਵਾ ਕਾਰਜ ਕੀਤੇ। ਇਹਨਾਂ ਸ. ਕਿਸ਼ਨ ਸਿੰਘ ਪਨੇਸਰ ਹੋਰਾਂ ਨਾਲ ਮਿਲ ਕੇ ਇੰਟਰਨੈਸ਼ਨਲ ਸਿੱਖ ਬ੍ਰਦਰਹੁਡ ਸੰਸਥਾ ਬਣਾਈ। ਇਸ ਸੰਸਥਾ ਦੁਆਰਾ ਗੋਰੇ ਲੋਕਾਂ ਨੂੰ ਆਪਣੇ



ਧਰਮ, ਸਮਾਜ ਅਤੇ ਸਭਿਆਚਾਰ ਬਾਰੇ ਜਾਣਕਾਰੀ ਦੇਣੀ ਅਤੇ ਅੰਗਰੇਜ਼ੀ ਭਾਸ਼ਾ ਵਿਚ ਵੱਖ-ਵੱਖ ਥਾਵਾਂ ਤੇ ਸਮਾਗਮ ਕਰਨੇ ਇਸ ਸੰਸਥਾ ਦਾ ਪ੍ਰੋਗਰਾਮ ਸੀ। ਇਸ ਤਰ੍ਹਾਂ ਉਹ ਹਰਮਨ-ਪਿਆਰੇ ਵਿਅਕਤੀ ਬਣ ਗਏ। ਉਹਨਾਂ ਦਾ ਸੰਪਰਕ ਸਭ ਲੋਕਾਂ ਨਾਲ ਸੀ। ਪੁੰਨ ਦਾਨ ਕਰਨ ਨੂੰ ਵੀ ਤਗੜੇ ਸੀ। ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਇੰਗਲੈਂਡ ਦੇ ਦੌਰੇ ਤੇ ਜਾਂਦੇ ਤਾਂ ਆਪ ਵੱਧ ਚੜ੍ਹ ਕੇ ਹਿੱਸਾ ਲੈਂਦੇ ਸੀ। ਉਹਨਾਂ ਵਿਚ ਬੜਾ ਉਤਸ਼ਾਹ ਸੀ। ਜਿਸ ਕਿਸੇ ਨੇ ਆ ਕੇ ਸਹਾਇਤਾ ਵਾਸਤੇ ਮੰਗ ਕੀਤੀ ਉਸ ਨੂੰ ਦਿਲ ਖੋਲ੍ਹ ਕੇ ਦਿੱਤਾ।

ਜਦੋਂ ਗੁਰਦੁਆਰਾ ਨਾਮਧਾਰੀ ਅਪਟਨ ਲੇਨ ਲੰਡਨ ਬਣਿਆ ਤਾਂ ਉਸ ਵਾਸਤੇ ੨੦੦੦ ਪੌਂਡ ਦੀ ਮੋੜਵੀਂ ਰਕਮ ਉਗਰਾਹੀ ਤੋਂ ਇਲਾਵਾ ਵੀ ਦਿੱਤੀ।

ਉਹ ਦਾ ਹਰ ਸੰਸਥਾ ਹਰ ਗੁਰਦੁਆਰੇ ਨਾਲ ਮੋਹ ਭਰਿਆ ਸੰਪਰਕ ਰਖਦੇ ਸਨ ਅਤੇ ਬਹੁਤ ਚੰਗੀ ਮਾਨ ਪ੍ਰਤਿਸ਼ਠਾ ਉਹਨਾਂ ਬਣਾ ਕੇ ਰੱਖੀ ਅਤੇ ਜੱਸ ਖਟਿਆ। ਸੇਵਾ ਕਾਰਜਾਂ ਵਿਚ ਬਾਜਵਾ ਸਾਹਿਬ ਸਰਦਾਰ ਹਰਚਰਨ ਸਿੰਘ ਰੰਧਾਵਾ ਨਾਲ ਮਿਲ ਕੇ ਬਹੁਤ ਸਰਗਰਮ ਰਹੇ। ਉਹਨਾਂ ਦੇ ਦਾਮਾਦ ਸਰਦਾਰ ਬਚਿੱਤਰ ਸਿੰਘ ਬਸਰਾ ਇੰਗਲੈਂਡ ਦੀ ਉੱਘੀ ਸ਼ਖਸੀਅਤ ਹਨ ਅਤੇ ਨਾਮਧਾਰੀ ਸੰਗਤ ਲੈਸਟਰ ਦੇ ਲੰਮਾ ਸਮਾਂ ਪ੍ਰਧਾਨ ਰਹੇ ਹਨ। ਸਰਦਾਰ ਬਚਿੱਤਰ ਸਿੰਘ ਉੱਤੇ ਸ. ਗੁਰਬਚਨ ਸਿੰਘ ਬਾਜਵਾ ਹੋਰਾਂ ਦਾ ਡੂੰਘਾ ਪ੍ਰਭਾਵ ਰਿਹਾ।

ਸ. ਬਾਜਵਾ ਦੇ ਸਪੁੱਤਰ ਸ. ਅਜੀਤ ਸਿੰਘ ਬਾਜਵਾ ਲੰਡਨ ਵਿਚ ਸ਼ੋਆਂ ਦਾ ਕਾਰੋਬਾਰ ਕਰਦੇ ਹਨ। ਦੋ ਸਪੁੱਤਰੀਆਂ ਸਿੰਦਰਜੀਤ ਕੌਰ ਤੇ ਜਸਬੀਰ ਕੌਰ ਲੈਸਟਰ ਨਿਵਾਸ ਰੱਖਦੀਆਂ ਹਨ।

ਬਾਜਵਾ ਜੀ ਦੀ ਸਿਹਤ ਬਾਦ ਵਿਚ ਉਮਰ ਕਰ ਕੇ ਢਿੱਲੀ ਹੋ ਗਈ। ਯਾਦ ਸ਼ਕਤੀ ਵੀ ਘਟ ਗਈ। ਕੋਈ ੬੩-੬੪ ਸਾਲ ਦੀ ਉਮਰ ਵਿਚ ਉਹ ਆਪਣੇ ਸੁਹਰੇ ਪਿੰਡ ਮਾਲੇਵਾਲ ਨਜ਼ਦੀਕ ਫਤਹਿ ਗੜ੍ਹ ਚੂੜੀਆਂ ਜ਼ਿਲਾ ਗੁਰਦਾਸਪੁਰ ਵਿਚ ੨੬ ਜੂਨ ੨੦੦੦ ਨੂੰ ਚੜ੍ਹਾਈ ਕਰ ਗਏ। ਉਥੇ ਹੀ ੬ ਜੁਲਾਈ ਨੂੰ ਉਹਨਾਂ ਨਮਿਤ ਭੋਗ ਪਾਇਆ ਗਿਆ। ਉਹਨਾਂ ਦੀ ਘਾਟ ਨੂੰ ਸਾਰੇ ਹੀ ਵਰਗ ਵਿਸ਼ੇਸ਼ ਕਰਕੇ ਨਾਮਧਾਰੀ ਸੰਗਤ ਯੂ. ਕੇ. ਬਹੁਤ ਮਹਿਸੂਸ ਕਰ ਰਹੀ ਹੈ।

# ਮਾਤਾ ਬਲਵੰਤ ਕੌਰ ਜੀ ਨਮਿਤ ਭੋਗ

ਮਾਤਾ ਬਲਵੰਤ ਕੌਰ ਜੀ ਭੱਟੀ ਪਿਛਲੇ ਦਿਨੀਂ ਸਦੀਵੀ ਵਿਛੋੜਾ ਦੇ ਗਏ, ਉਹ ਕਈ ਦੇਰ ਤੋਂ ਸਰੀਰਕ ਤੌਰ ਤੇ ਢਿੱਲੇ ਸਨ, ਪਰ ਆਤਮਕ ਤੌਰ ਤੇ ਪੂਰੀ ਤਰ੍ਹਾਂ ਅਖੀਰੀ ਸਵਾਸਾਂ ਤੱਕ ਬਲਵਾਨ ਰਹੇ।

ਮਾਤਾ ਬਲਵੰਤ ਕੌਰ ਜੀ ਦਾ ਨਾਮਧਾਰੀ ਪਰਿਵਾਰ ਨਾਲ ਬਹੁਤ ਹੀ ਡੂੰਘਾ ਅਤੇ ਇਤਿਹਾਸਕ ਰਿਸ਼ਤਾ ਹੈ। ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਹਿਲਾ ਦੌਰਾ ਅਫਰੀਕਾ ਵਿਚ ੧੯੫੩ ਵਿਚ ਹੋਇਆ ਤਾਂ ਉਦੋਂ ਬਹੁਤ ਹੀ ਥੋੜੇ ਨਾਮਧਾਰੀ ਸਿੰਘਾਂ ਦੇ ਘਰ ਨੈਰੋਬੀ ਵਿਚ ਸਨ। ਉਹਨਾਂ ਵਿਚੋਂ ਵਿਸ਼ੇਸ਼ ਘਰਾਨਾ ਬੀਬੀ ਬਲਵੰਤ ਕੌਰ ਸੁਪਤਨੀ ਸ. ਅਮਰ ਸਿੰਘ ਜੀ ਠੇਕੇਦਾਰ ਫਰਨੀਚਰ ਮੇਕਰ ਹੋਰਾਂ ਦਾ ਸੀ।

ਬੀਬੀ ਬਲਵੰਤ ਕੌਰ ਜੀ ਦਾ ਪੇਕਾ ਪਰਿਵਾਰ ਇਕ ਬਹੁਤ ਉਘੇ ਨਾਮਧਾਰੀ ਘਰਾਨਾ ਸੀ। ਬਾਬਾ ਭਗਵਾਨ ਸਿੰਘ ਜੀ ਬਾਠਾਂਵਾਲੇ ਜ਼ਿਲ੍ਹਾ ਸਿਆਲਕੋਟ ਦੇ ਸਪੁੱਤਰ ਸ. ਹਰਨਾਮ ਸਿੰਘ ਜੀ ਦੀ ਸਪੁੱਤਰੀ ਸਨ। ਉਨ੍ਹਾਂ ਦੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਮਹਾਰਾਜ ਤੇ ਪੂਰਨ ਸ਼ਰਧਾ ਭਾਵਨਾ ਸੀ ਜਿਹੜੀ ਉਨ੍ਹਾਂ ਤੋੜ ਤਕ ਨਿਭਾਹੀ।

ਸਮਾਗਮ ਵਿਚ ਮਾਤਾ ਜੀ ਦੀ ਯਾਦ ਵਿਚ ਬਹੁਤ ਸ਼ਰਧਾਂਜਲੀਆਂ ਭੇਟ ਕੀਤੀਆਂ ਗਈਆਂ। ਸਭ ਤੋਂ ਪਹਿਲਾਂ ਸੰਤ ਸੁਲੱਖਣ ਸਿੰਘ ਸ. ਸਕੱਤਰ ਨਾਮਧਾਰੀ ਸੰਗਤ ਯੂ. ਕੇ ਹੋਰਾਂ ਨੇ ਮਾਤਾ ਜੀ ਦੇ ਸੰਬੰਧ ਵਿਚ ਸੰਖੇਪ ਜਾਣਕਾਰੀ ਦਿੱਤੀ ਅਤੇ ਮਾਤਾ ਜੀ ਦਾ ਆਪਣੇ ਬੱਚਿਆਂ ਸੰਬੰਧੀ ਰੋਲ ਬਿਆਨ ਕੀਤਾ। ਉਨ੍ਹਾਂ ਤੋਂ ਬਾਅਦ ਸੰਤ ਵਾਸਦੇਵ ਸਿੰਘ ਭਮਰਾ ਨੇ ਆਪਣੇ ਵਖਿਆਨ ਵਿਚ ਆਖਿਆ ਕਿ ਨਾਮਧਾਰੀ ਪਾਸੇ ਵੱਲ ਲਗਨ ਦੀ ਪ੍ਰੇਰਨਾ ਉਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਕਿਰਪਾ ਨਾਲ ਇਸ ਪਰਿਵਾਰ ਤੋਂ ਹੀ ਮਿਲੀ। ਉਨ੍ਹਾਂ ਤੋਂ ਉਪਰੰਤ ਸੰਤ ਜੁਗਿੰਦਰ ਸਿੰਘ ਜੀ ਨੇ ਦੱਸਿਆ ਕਿ ਇਸ ਪਰਿਵਾਰ ਰਾਹੀਂ ਹੀ ਵਰਨੀਆਂ ਦਾ ਆਰੰਭ ਹੋਇਆ ਜੋ ਇਹਨਾਂ ਦੇ ਨੈਰੋਬੀ ਘਰ ਵਿਚ ੧੯੫੬ ਹੋਣੀਆਂ ਸ਼ੁਰੂ ਹੋਈਆਂ। ਵਰਨੀਆਂ ਦਾ ਪ੍ਰਭਾਵ ਉਥੋਂ ਦੀ ਸੰਗਤ ਉੱਤੇ ਵਧ ਚੜ੍ਹਕੇ ਸੀ ਜਿਸ ਨਾਲ ਪ੍ਰਚਾਰ ਵਧਿਆ।

ਬੀਬੀ ਚਰਨਜੀਤ ਕੌਰ ਜੋ ਕਿ ਬੀਬੀ ਬਲਵੰਤ ਕੌਰ ਜੀ ਦੀ ਭਤੀਜੀ ਹੈ ਨੇ ਉਨ੍ਹਾਂ ਦੇ ਜੀਵਨ ਤੇ ਹੋਰ ਰੌਸ਼ਨੀ ਪਾਈ। ਉਨ੍ਹਾਂ ਆਖਿਆ ਕਿ ਉਹ ਉਨ੍ਹਾਂ ਦੇ ਪਿਤਾ ਸ. ਤੀਰਥ ਸਿੰਘ ਹੰਸਪਾਲ ਜੀ ਦੀ ਇਕਲੌਤੀ ਵੱਡੀ ਭੈਣ ਸਨ। ਉਹ ਇਕ ਪਰਪੱਕ ਨਾਮਧਾਰੀ ਪਰਿਵਾਰ ਵਿਚ ਪੈਦਾ ਹੋਏ ਅਤੇ ਉਸ ਪਰਿਵਾਰ ਦਾ ਨਾਮਧਾਰੀ ਇਤਿਹਾਸ ਨਾਲ ਗੂੜ੍ਹਾ ਜੋੜ ਰਿਹਾ ਹੈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਹੀ ਸਿਖ



ਹਨ। ਉਨ੍ਹਾਂ ਸ੍ਰੀ ਭੈਣੀ ਸਾਹਿਬ ਜੀ ਦੇ ਖਰਾਸ ਬਾਰੇ ਜ਼ਿਕਰ ਕੀਤਾ ਜਿਹੜਾ ਬਾਬਾ ਠਾਕੁਰ ਸਿੰਘ, ਭਗਵਾਨ ਸਿੰਘ ਜੀ ਹੋਰਾਂ ਰਾਤੋ ਰਾਤ ਖੜਾ ਕੀਤਾ ਸੀ। ਕਿਉਂਕਿ ਉਸ ਵੇਲੇ ਅੰਗਰੇਜ਼ ਸਾਮਰਾਜ ਦੀ ਸਖਤੀ ਸੀ ਅਤੇ ੫ ਸਿੱਖ ਇਕੱਠੇ ਨਹੀਂ ਸੀ ਹੋ ਸਕਦੇ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਇਸ ਖਰਾਸ ਤੇ ਬਹੁਤ ਆਟਾ ਪੀਸਿਆ ਗਿਆ। ਜਿਹੜਾ ਸੰਗਤਾਂ, ਰਾਜਸਥਾਨ ਤੋਂ ਉਜੜੇ ਆਏ ਸ਼ਰਨਾਰਥੀਆਂ ਨੂੰ ਲੰਗਰ ਛਕਾਉਣ ਅਤੇ ਭੁਖਮਰੀ ਤੋਂ ਬਚਾਉਣ ਲਈ ਅਤਿ ਲਾਭਦਾਇਕ ਸਾਬਤ ਹੋਇਆ।

ਮਾਤਾ ਬਲਵੰਤ ਕੌਰ ਜੀ ਦੇ ਮਾਤਾ ਜੀ ਨੇ ਆਪਣੀ ਲੜਕੀ ਨੂੰ ਪੂਰੀ ਤਰ੍ਹਾਂ ਗੁਰਮਤ ਜੀਵਨ ਬਿਤਾਉਣ ਲਈ ਤਿਆਰ ਕੀਤਾ। ਭਾਵੇਂ ਉਹ ਆਪ ਜਲਦੀ ਹੀ ਵਿਛੋੜਾ ਦੇ ਗਏ। ਮਾਤਾ ਜੀ ਨੇ ੧੨ ਸਾਲ ਦੀ ਉਮਰ ਵਿਚ ਰੋਜ਼ ਨਿਤਨੇਮ ਦੀਆਂ ਬਾਣੀਆਂ ਤੋਂ ਸਿਵਾ ਸੁਖਮਨੀ ਸਾਹਿਬ ਅਤੇ ਆਸਾ ਦੀ ਵਾਰ ਵੀ ਕੰਠ ਕਰ ਲਏ ਸਨ। ਉਹ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਬਚਨਾਂ ਤੇ ਪੂਰੇ ਉੱਤਰੇ। 'ਬਾਣੀ ਕੰਠ ਕਰਨੀ' ਅਤੇ ਲੜਕੀਆਂ ਨੂੰ ਅੱਖਰ ਪੜ੍ਹਾਉਣੇ।

੧੯੨੪ ਵਿਚ ਬਿਜਲੀਵਾਲ ਜ਼ਿਲ੍ਹਾ ਗੁਰਦਾਸਪੁਰ ਦੇ ਹੋਲੇ ਤੇ ਗਏ ਜਿਥੇ ਉਨ੍ਹਾਂ ਦੇ ਸਿਰ ਤੇ ਹੱਥ ਰੱਖਕੇ ਮਾਤਾ ਜੀਵਨ ਕੌਰ ਜੀ ਨੇ ਅਸੀਸ ਦਿੱਤੀ।

੧੯੨੯ ਵਿਚ ਆਨੰਦ ਕਾਰਜ ਬਾਅਦ ਉਹ ਭੱਟੀ ਪਰਿਵਾਰ ਦਾ ਹਿੱਸਾ ਬਣੇ ਅਤੇ ਬਾਣੀ ਅਤੇ ਸਿਮਰਨ ਦੀ ਲਗਨ ਤੇ ਨਾ ਸਿਰਫ ਕਾਇਮ ਰਹੇ ਸਗੋਂ ਹੈਰਾਨੀ ਦੀ ਇਹ ਗੱਲ ਹੈ ਕਿ ਸਹੁਰੇ ਘਰ ਜਾ ਕੇ ਲੜਕੀ ਨੂੰ ਆਮ ਤੌਰ ਤੇ ਉਸ ਪਰਿਵਾਰ ਦੇ ਰਸਮਾਂ ਰਿਵਾਜਾਂ ਮੁਤਾਬਿਕ ਰਹਿਣਾ ਪੈਂਦਾ ਹੈ ਪਰ ਉਹ ਗੁਰੂ ਅੰਗਦ ਦੇਵ ਜੀ ਦੀ ਲੜਕੀ ਬੀਬੀ ਅਮਰੋ ਦੇ ਕਦਮਾਂ ਤੇ ਚਲਦੇ ਰਹੇ ਅਤੇ ਇਸਦਾ ਅਸਰ ਇਹ ਹੋਇਆ ਕਿ ਇਹ ਪਰਿਵਾਰ ਵੀ ਵੱਡੇ ਨਾਮਧਾਰੀ ਪਰਿਵਾਰ ਵਿਚ ਸ਼ਾਮਲ ਹੋ ਗਿਆ।

੧੯੩੧ ਵਿਚ ਸ. ਅਮਰ ਸਿੰਘ ਜੀ ਨੈਰੋਬੀ ਜਾ ਵਸੇ

ਅਤੇ ਉਨ੍ਹਾਂ ਤੋਂ ਅੱਠ ਸਾਲ ਬਾਅਦ ੧੯੩੯ ਵਿਚ ਬੀਬੀ ਜੀ ਵੀ ਉਨ੍ਹਾਂ ਕੋਲ ਪੁੱਜ ਗਏ। ਨਾਮਧਾਰੀ ਲਹਿਰ ਨੂੰ ਪ੍ਰਫੁਲਤਾ ਮਿਲੀ ਅਤੇ ਸ. ਅਮਰ ਸਿੰਘ ਜੀ ੧੯੪੬ ਵਿਚ ਸੰਗਤ ਦੇ ਖਜ਼ਾਨਚੀ ਬਣੇ। ਵਰਨੀਆਂ ਦਾ ਪ੍ਰਵਾਹ ਤੁਰਿਆ ਪਰ ਕੁਦਰਤ ਨੇ ਐਸੀ ਖੇਡ ਰਚੀ ਕਿ ੧੯੪੯ ਵਿਚ ਇਕ ਕਾਰ ਹਾਦਸੇ ਵਿਚ ਸ. ਅਮਰ ਸਿੰਘ ਜੀ ਪਰਲੋਕ ਗਮਨ ਕਰ ਗਏ। ਮਨਮੋਹਣ ਸਿੰਘ ਤੇ ਸੁਖਪਾਲ ਸਿੰਘ ਉਨ੍ਹਾਂ ਦੇ ਉਦੋਂ ਬਹੁਤ ਛੋਟੇ ਬੱਚੇ ਸਨ। ਚਾਰ ਸਾਲ ਬਾਅਦ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨੇ ਅਫਰੀਕਾ ਦਾ ਪਹਿਲਾ ਦੌਰਾ ਕੀਤਾ ਤਾਂ ਉਹਨਾਂ ਨੈਰੋਬੀ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਵਾਗਤ ਕੀਤਾ। ਸੱਚੇ ਪਾਤਸ਼ਾਹ ਜੀ ਜਦੋਂ ਚਰਨ ਪਾਉਣ ਚੱਲੇ ਤਾਂ ਉਨ੍ਹਾਂ ਸ੍ਰੀ ਸਤਿਗੁਰੂ ਜੀ ਨੂੰ ਆਖਿਆ, "ਤੁਸੀਂ ਕਾਹਲੀ ਕਾਹਲੀ ਤੁਰਦੇ ਹੋ, ਅਸੀਂ ਕਿਵੇਂ ਚੱਲੀਏ" ਸਤਿਗੁਰੂ ਜੀ ਨੇ ਬਚਨ ਕੀਤਾ, 'ਜਿਹੜੇ ਅੱਗੇ ਹੀ ਸਾਡੇ ਨਾਲ ਨੇ ਉਨ੍ਹਾਂ ਨੂੰ ਚੱਲਣ ਦੀ ਕੀ ਲੋੜ ਹੈ ?'

ਬੀਬੀ ਚਰਨਜੀਤ ਕੌਰ ਨੇ ਆਖਿਆ ਕਿ ਸਾਡੀ ਸੁਸਾਇਟੀ ਵਿਚ ੫੦ ਸਾਲ ਪਤੀ ਤੋਂ ਬਿਨਾਂ ਕੱਟਣੇ ਕੋਈ ਸੌਖੀ ਗੱਲ ਨਹੀਂ ਖਾਸ ਤੌਰ ਤੇ ਜਦੋਂ ਦੋਵੇਂ ਬੱਚੇ ਛੋਟੇ ਸਨ ਅਤੇ ਉਨ੍ਹਾਂ ਦੀ ਆਪਣੀ ਉਮਰ ਵੀ ਛੋਟੀ ਸੀ। ਜਦੋਂ ਸਾਥ ਛੁਟ ਗਿਆ ਉਹ ਆਪਣੇ ਬੱਚਿਆ ਲਈ ਨਾ ਸਿਰਫ ਮਾਤਾ ਹੀ ਸਨ ਸਗੋਂ ਪਿਤਾ ਵੀ ਸਨ। ਉਹ ਸਿੱਖੀ ਜੀਵਨ ਬਿਤਾਉਂਦੇ ਰਹੇ, ਬੜੀਆਂ ਔਕੜਾਂ ਆਈਆਂ। ਧਰਮ ਤੋਂ ਪਿੱਛੇ ਨਹੀਂ ਹਟੇ, ਸਰੀਰਕ ਤੌਰ ਤੇ ਅਸਵਸਥ ਰਹੇ, ਰੋਜ਼ ਟੀਕੇ ਲਗਣੇ ਪਰ ਉਨ੍ਹਾਂ ਨਾਮਧਾਰੀ ਰਹਿਤ ਮਰਯਾਦਾ ਉੱਤੇ ਫਰਕ ਪੈਣ ਨਹੀਂ ਦਿੱਤਾ। ਉਨ੍ਹਾਂ ਦੀ ਜ਼ਿੰਦਗੀ ਪੂਰੀ ਇਖਲਾਕੀ ਅਤੇ ਸਿਖੀ ਨਾਲ ਭਰਪੂਰ ਸੀ। ਸੰਗਤ ਨਾਲ ਆਪਣੀਆਂ ਬਚਪਨ ਦੀਆਂ ਯਾਦਾਂ ਸਾਂਝੀਆਂ ਕਰਦਿਆਂ ਬੀਬੀ ਚਰਨਜੀਤ ਨੇ ਆਖਿਆ ਕਿ ਬੀਬੀ ਬਲਵੰਤ ਕੌਰ ਅਤੇ ਉਨ੍ਹਾਂ ਦੇ ਵੀਰ ਦੋਵੇਂ ਭੈਣ ਭਰਾ ਆਪੇ ਹੀ ਆਸਾ ਦੀ ਵਾਰ ਲਾ ਲੈਂਦੇ ਸਨ। ਜਦੋਂ ਉਨ੍ਹਾਂ ਇਕੱਠੇ ਹੋਣਾ ਸ਼ਬਦ ਤੇ ਬਾਣੀ ਪੜ੍ਹਨੀ, ਮੌਕਾ ਸੁਹਾਵਣਾ ਬਣਾ ਲੈਣਾ। ਮਾਤਾ ਜੀ ਨੇ ੧੯੫੫ ਵਿਚ ਬੀਬੀ ਬਲਵੰਤ ਕੌਰ ਪੰਗਾਨੀ ਵਾਲਿਆਂ ਨਾਲ ਰਲਕੇ ਨੈਰੋਬੀ ਵਿਚ ਇਸਤਰੀ ਸਭਾ ਕਾਇਮ ਕੀਤੀ। ਜਿਸਦਾ ਮਕਸਦ ਕੀਰਤਨ ਸਤਿਸੰਗ ਅਤੇ ਇਸਤਰੀਆਂ ਵਿਚ ਸਿੱਖੀ ਪ੍ਰਚਾਰ ਸੀ। ਇਹ ਬੀਬੀ ਜੀ ਬਰਮਿੰਘਮ ਬੇਬੇ ਨਾਨਕੀ ਦੇ ਗੁਰਦਵਾਰੇ ਵਿਚ ਕੰਮ ਕਰ ਰਹੇ ਨੇ।

੧੯੫੯ ਦੇ ਕੰਪਾਲੇ ਦੇ ਹੋਲੇ ਤੇ ਪੂਰੀ ਲਗਨ ਨਾਲ ਸੇਵਾ ਕੀਤੀ, ਪਾਠ ਕਰਨੇ, ਕੀਰਤਨ ਕਰਨਾ ਅਤੇ ਬੀਬੀਆਂ ਨੇ ਪਾਠ ਵੀ ਕੀਤੇ। ਉਹ ਢੋਲਕੀ ਬਹੁਤ ਵਧੀਆ ਵਜਾਉਂਦੇ ਸੀ। ਅਤੇ ਘੰਟਿਆ ਬਦੀ ਸ਼ਬਦਾਂ ਨਾਲ ਪ੍ਰਮਾਣ ਦੇਂਦੇ ਸਨ। ਉਹ ਨੈਰੋਬੀ ਤੋਂ ਤਿੰਨ ਵਾਰੀ ਭਾਰਤ ਗਏ ੧੯੪੮, ੧੯੫੮ ਅਤੇ ੧੯੬੫ ਵਿਚ। ਅਤੇ ਦੋ ਵਾਰੀ ਯੂ. ਕੇ. ਤੋਂ ੧੯੭੮ ਅਤੇ ੧੯੯੨ ਵਿਚ ਯੂ. ਕੇ. ਤੋਂ ਨੈਰੋਬੀ ਵੀ ੧੯੭੫, ੧੯੭੫ ਅਤੇ ੧੯੮੦ ਵਿਚ ਮੁੜਕੇ ਗਏ। ਉਹ ੭ ਜੁਲਾਈ ੧੯੬੮ ਵਿਚ ਨੈਰੋਬੀ ਤੋਂ ਇੰਗਲੈਂਡ ਆਏ ਸਨ।

ਉਨ੍ਹਾਂ ਦੇ ਸਪੁੱਤਰ ਸ. ਸੁਖਪਾਲ ਸਿੰਘ ਭੱਟੀ ਨਾਮਧਾਰੀ ਸੰਗਤ ਯੂ. ਕੇ. ਦੇ ੬ ਸਾਲ ਸੈਕਟਰੀ ਰਹੇ ਅਤੇ ਹੁਣ ਵੀ ਧਰਮ ਪ੍ਰਚਾਰ ਵਿਚ ਵਧ ਚੜ੍ਹਕੇ ਹਿੱਸਾ ਲੈਂਦੇ ਹਨ। ਵੱਡੇ ਸਪੁੱਤਰ ਮਨਮੋਹਣ ਸਿੰਘ ਜੀ ਸਾਊਥ ਲੰਡਨ ਗੁਰਦਵਾਰੇ ਦੀ ਕਮੇਟੀ ਦੇ ਵੀ ਮੈਂਬਰ ਹਨ। ਮਾਤਾ ਜੀ ਲਈ ਇਹ ਬਹੁਤ ਹੀ ਖੁਸ਼ੀ ਦੀ ਗੱਲ ਸੀ ਜਦੋਂ ਉਨ੍ਹਾਂ ਦੇ ਪੋਤਰੇ ਰਛਪਾਲ ਸਿੰਘ ਦਾ ਸੰਬੰਧ ਗੁਰੂ ਪਰਿਵਾਰ ਨਾਲ ਜੁੜ ਗਿਆ। ਇਸ ਗੱਲ ਨੂੰ ਉਹ ਵਡਭਾਗ ਸਮਝਦੇ ਸਨ। ਹੋਰ ਵੀ ਉਨ੍ਹਾਂ ਨੂੰ ਇਸ ਗੱਲ ਦੀ ਤਸੱਲੀ ਸੀ ਕਿ ਉਨ੍ਹਾਂ ਦੀਆਂ ਦੋਵੇਂ ਨੂੰਹਾਂ ਅਤੇ ਪੋਤ ਨੂੰਹ ਨੇ ਵੀ ਉਹਨਾਂ ਦੀ ਰੱਜ ਕੇ ਸੇਵਾ ਕੀਤੀ।

ਅੰਤ ਵਿਚ ਮਾਤਾ ਬਲਵੰਤ ਕੌਰ ਜੀ ਦੇ ਪੋਤਰੇ ਰਛਪਾਲ ਸਿੰਘ ਜੀ ਨੇ ਪਰਿਵਾਰ ਵਲੋਂ ਸਾਧ ਸੰਗਤ ਦਾ ਧੰਨਵਾਦ ਕੀਤਾ ਅਤੇ ਗੁਰਬਾਣੀ ਦੀ ਇਸ ਤੁਕ ਦੀ ਉਦਾਹਰਣ ਦੇ ਕੇ ਆਖਿਆ,

**"ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥**
**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥"**

ਜਿਸ ਤਰ੍ਹਾਂ ਉਸ ਦੇ ਦਾਦੀ ਜੀ ਨੇ ਆਪਣਾ ਜੀਵਨ ਸਤਿਗੁਰੂ ਜੀ ਦੇ ਚਰਨਾ ਵਿਚ ਸਮਰਪਤ ਕਰ ਦਿੱਤਾ ਹੈ ਅਤੇ ਅੰਤ ਸਮੇਂ ਉਹਨਾਂ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਨਿਵਾਸ ਕੀਤਾ ਹੈ, ਉਸੇ ਤਰ੍ਹਾਂ ਇਸ ਪ੍ਰਵਾਰ ਦੀ ਸਤਿਗੁਰੂ ਜੀ ਦੇ ਚਰਨਾ ਨਾਲ ਪ੍ਰੀਤ ਅਤੇ ਪ੍ਰਤੀਤ ਬਣੀ ਰਹੇ। ਇਹ ਸਾਡੀ ਅਰਦਾਸ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਾਤਾ ਜੀ ਦੀ ਬਹੁਤ ਹੀ ਸ਼ਰਧਾ ਸੀ ਅਤੇ ਸੱਚੇ ਪਾਤਸ਼ਾਹ ਜੀ ਨੇ ਵੀ ਉਸ ਸ਼ਰਧਾ ਨੂੰ ਬਹੁਤ ਨਿਵਾਜਿਆ। ਸਤਿਗੁਰੂ ਜੀ ਯੂ. ਕੇ. ਦੇ ਹਰ ਦੌਰੇ ਤੇ ਤਕਰੀਬਨ ਉਨ੍ਹਾਂ ਨੂੰ ਘਰ ਜਾ ਕੇ ਦਰਸ਼ਨ ਦਿੰਦੇ ਰਹੇ। ਉਨ੍ਹਾਂ ਦੀ ਸੇਵਾ ਸਦਕਾ ਘਰ, ਘਰ ਹੀ ਨਹੀਂ, ਇਕ ਤੀਰਥ ਅਸਥਾਨ ਬਣਿਆ ਰਿਹਾ ਕਿਉਂਕਿ ਉਥੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ ਰਹੇ।

ਪਰਿਵਾਰ ਵਲੋਂ ਇਹ ਅਰਦਾਸ ਹੈ ਕਿ ਜਿਸ ਤਰ੍ਹਾਂ ਮਾਤਾ ਮਾਤਾ ਬਲਵੰਤ ਕੌਰ ਜੀ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਿਆ ਹੈ, ਉਸੇ ਤਰ੍ਹਾਂ ਉਨ੍ਹਾਂ ਦੀ ਵੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰਤੀਤ ਬਣੀ ਰਹੇ।

ਭੱਟੀ ਪਰਿਵਾਰ ਵਲੋਂ ਆਈ ਸਾਧ ਸੰਗਤ ਲਈ ਪ੍ਰੀਤ ਸਹਿਤ ਲੰਗਰ ਦੀ ਸੇਵਾ ਕੀਤੀ ਗਈ ਅਤੇ ਉਨ੍ਹਾਂ ਦਾ ਇਸ ਦੁਖਦਾਈ ਮੌਕੇ ਤੇ ਸਾਥ ਦੇਣ ਦਾ ਧੰਨਵਾਦ ਕੀਤਾ ਗਿਆ।

# ਪ੍ਰਤੀਕਿਰਿਆ

ਆਪ ਜੀ ਦਾ ਸਤੰਬਰ ੨੦੦੦ ਦਾ ਅੰਕ ਮਿਲਿਆ, ਜਿਸ ਵਿਚ ਆਪ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਸੰਪਾਦਕੀ ਲੇਖ ਪ੍ਰਕਾਸ਼ਤ ਹੈ।

ਇਸ ਲੇਖ ਵਿਚ ਸਤਿਗੁਰੂ ਜੀ ਦੇ ਅਨੰਦ ਕਾਰਜ ਦੀ ਤਾਰੀਖ ੧੭੯੧ ਬਿਕ੍ਰਮੀ ਛਪੀ ਹੈ ਜੋ ਗਲਤ ਹੈ। ਅਸਲ ਤਾਰੀਖ ੭ ਪੋਹ ਸੰਮਤ ੧੯੭੧ ਹੈ। ਕਿਰਪਾ ਕਰਕੇ ਇਸਨੂੰ ਸੋਧਣ ਦੀ ਖੇਚਲ ਕਰੋ।

ਉਪਰ ਲਿਖੀ ਤਾਰੀਖ ਤਾਂ ਨਾ ਅੰਗ੍ਰੇਜ਼ੀ ਸੰਨ ਤੇ ਨਾ ਬਿਕ੍ਰਮੀ ਸਮੰਤ ਨਾਲ ਹੀ ਮੇਲ ਖਾਂਦੀ ਹੈ। ਗਹੁ ਨਾਲ ਵੇਖੀਏ ਤਾਂ ਵਿਚਲੇ ਦੋਹਾਂ ਅੰਕਾਂ ਦਾ ਅਗਾ ਪਿਛਾ ਹੋ ਜਾਣ ਨਾਲ ਏਡੀ ਵਡੀ ਗਲਤੀ ਹੋ ਗਈ ਹੈ। ਏਹ ਮੈਂ ਨਹੀਂ ਕਹਿ ਸਕਦਾ ਕਿ ਇਹ ਪਰੂਫ ਰੀਡਿੰਗ ਦੀ ਗਲਤੀ ਜਾਂ ਕਿਸੇ ਹੋਰ ਦੀ। ਹੋ ਸਕਦਾ ਹੈ ਮੇਰੇ ਬਿਨਾਂ ਕਿਸੇ ਹੋਰ ਵਲੋਂ ਵੀ ਤੁਹਾਨੂੰ ਇਸ ਬਾਰੇ ਚਿਠੀ ਆਈ ਹੋਵੇ।

*ਆਤਮਾ ਸਿੰਘ ਜੌਹਲ*
*ਸ੍ਰੀ ਭੈਣੀ ਸਾਹਿਬ*

————

ਸਤੰਬਰ ਅੰਕ ਵਿਚ ਜਦੋਂ ਸੁਖ ਦੀ ਘੜੀ ਕਹਾਣੀ ਪੜੀ ਇਕੱਲੀ ਬੈਠੀ ਸਾਂ ਘਰ ਵਿਚ। ਪੜ੍ਹਦਿਆਂ- ਪੜ੍ਹਦਿਆਂ ਇਕਦਮ ਉਚੀ ਉਚੀ ਰੋਣਾ ਨਿਕਲ ਗਿਆ ਤੇ ਪਤਾ ਨਹੀ ਕਿੰਨਾ ਈ ਚਿਰ ਮੈਂ ਰੋਂਦੀ ਰਹੀ ਹੋਵਾਂਗੀ। ਜਿਵੇਂ ਜਿਵੇਂ ਜ਼ਰੂਰਤਾਂ ਵਧਦੀਆਂ ਜਾਂਦੀਆਂ ਨੇ ਸਾਡੇ ਦਿਲਾਵਰ ਪੁਤ ਇਸ ਤਰ੍ਹਾਂ ਈ ਰੁਲੀ ਜਾਂਦੇ ਨੇ ਵਿਦੇਸ਼ਾਂ ਵਿਚ। ਇਹ ਇਕ ਭਿਆਨਕ ਬਿਮਾਰੀ ਸਾਰੀ ਦੁਨੀਆ ਨੂੰ ਚੰਬੜ ਗਈ ਏ। ਜਿਹਨਾਂ ਅੰਗਰੇਜ਼ਾਂ ਨੇ ਸਾਰੀ ਦੁਨੀਆਂ ਤੇ ਈ ਤਕਰੀਬਨ ਰਾਜ ਕੀਤਾ ਏ ਅੰਗਰੇਜ਼ਾਂ ਤੋਂ ਅਜ਼ਾਦੀ ਮੰਗਦੇ ਅਨੇਕਾਂ ਲੋਕ ਸ਼ਹੀਦ ਹੋਏ ਨੇ ਸਾਰੇ ਦੇਸ਼ਾਂ ਦਾ ਇਤਹਾਸ ਏ, ਹੁਣ ਉਹੀ ਸਾਰੇ ਦੇਸ਼ਾਂ ਦੇ ਲੋਕ ਫਿਰ ਉਹਨਾਂ ਗੋਰਿਆਂ ਦੇ ਦੇਸ਼ਾਂ ਵਿਚ ਜਾ ਕੇ ਉਹਨਾਂ ਦੀ ਨੌਕਰੀ ਕਰਦੇ ਨੇ। ਇਹ ਆਪਾਂ ਸਭ ਨੂੰ ਪਤਾ ਹੁੰਦਾ ਏ ਜੋ ਸੁਖ ਸੱਕੀ ਮਾਂ ਦੀ ਗੋਦੀ ਵਿਚ ਸਿਰ ਰਖ ਕੇ ਸੌਣ ਨਾਲ ਮਿਲਦਾ ਏ ਉਹ ਮਤ੍ਰੇਈ ਦੀ ਗੋਦ ਵਿਚ ਕਦੀ ਵੀ ਨਹੀ ਮਿਲ ਸਕਦਾ, ਭਾਵੇਂ ਉਹ ਮਤ੍ਰੇਈ ਮਾਂ ਕਿਧਰੋਂ ਦੀ ਮਹਾਰਾਣੀ ਈ ਕਿਉਂ ਨਾ ਹੋਵੇ। ਪਰ ਜਿਵੇਂ ਕਿਸੇ ਸਿਆਣੇ ਨੇ ਆਖਿਆ ਸੀ ਕਿ ਧਰਤੀ ਸਾਡੀਆਂ ਲੋੜਾ ਪੂਰੀਆਂ ਕਰ ਸਕਦੀ ਹੈ ਲਾਲਚ ਨਹੀਂ। ਪਰ ਅੱਜ ਲੋੜਾਂ ਈ ਇੰਨੀਆਂ ਵਧ ਗਈਆਂ ਨੇ ਕਿ ਪੁੱਤਾ ਦੀਆਂ ਕੁਰਬਾਨੀਆਂ ਮੰਗਦੀਆ ਨੇ। ਅੱਜ ਕੋਈ ਘਰ ਐਸਾ ਨਹੀ ਹੋਣਾ ਜਿਸਦਾ ਕੋਈ ਪੁਤ-ਧੀ ਵਿਦੇਸ਼ ਨਾ ਗਿਆ ਹੋਵੇ ਜਾਂ ਜਾਣ ਦੀ ਚਾਹਤ ਨਾ ਰਖਦਾ ਹੋਵੇ। ਅਗਰ ਲੀਗਲੀ ਜਾਇਆ ਜਾਵੇ ਤਾਂ ਉਨੀਆਂ ਤਕਲੀਫਾਂ ਨਹੀ ਆਉਂਦੀਆਂ ਪਰ ਇਹਨਾਂ ਏਜੰਟਾਂ ਦੀ ਹੱਥੀਂ ਚੜ੍ਹ ਕੇ ਜ਼ਮੀਨਾਂ ਜਾਇਦਾਦਾਂ ਗਹਿਣੇ ਪਾ ਕੇ ਜੇ ਪ੍ਰਦੇਸਾ ਵਿਚ ਰੁਲਣ ਜਾਣਾ ਏ ਤਦਾਂ ਸਾਨੂੰ ਇਕ ਜਾਗਰਿਤੀ ਲਿਆਣੀ ਪਵੇਗੀ ਲੋਕਾਂ ਨੂੰ ਸਮਝਾਉਣ ਲਈ। ਕਈ ਵਾਰੀ ਅਖਬਾਰਾਂ ਵਿਚ ਪੜੀਦਾ ਏ ਏਜੈਂਟਾ ਪੈਸੇ ਠਗ ਕੇ ਸਾਡੇ ਮੁੰਡਿਆ ਨੂੰ ਰੁਲਣ ਲੀ ਪ੍ਰਦੇਸਾ ਵਿਚ ਛਡ ਦਿੰਦੇ ਹਨ ਬਹੁਤ ਸਾਰੀਆਂ ਕਟਿੰਗ ਮੈਂ ਰਖੀਆਂ ਹਨ ਖਾਸ ਕਰ ਪੰਜਾਬੀ ਅਖਬਾਰ ਅਜੀਤ ਵਿਚੋਂ ਕੱਟ ਕੇ। ਇਕ ਦਿਨ ਪੜਿਆ ਮਲੇਏਸ਼ੀਆ ਵਿਚ ਇਕ ਮੁੰਡਾ ਕਿਸਤਰਾ ਜੰਗਲ ਵਿਚ ਰਿਹਾ ਤੇ ਸਾਰੇ ਦਿਨ ਇਕ ਪਲੇਟ ਚੌਲਾਂ ਦੀ ਖਾਣ ਨੂੰ ਮਿਲਦੀ ਸੀ ਤੇ ਆਖਿਰ ਕਿੰਨੇ ਸਾਰੇ ਪੈਸੇ ਘਰੋਂ ਹੋਰ ਖਰਚ ਕੇ ਉਸਦੇ ਪਿਤਾ ਨੇ ਉਸਨੂੰ ਵਾਪਿਸ ਮੰਗਵਾਇਆ ਤੇ ਜਦੋਂ ਉਹ ਦਿੱਲੀ ਏਅਰ ਪੋਰਟ ਤੇ ਉਤਰਿਆ ਤਾ ਸਿਰਫ ਕਛਾ ਬਨੈਣ ਨਾਲ ਸੀ। ਇਥੇ ਦਿੱਲੀ ਆ ਕੇ ਉਹ ਭੀਖ ਮੰਗ ਕੇ ਪੰਜਾਬ ਆਪਣੇ ਘਰ ਜਾਨ ਲਈ ਟਿਕਟ ਖਰੀਦ ਕੇ ਗਿਆ, ਤੇ ਹੋਰ ਵੀ ਕਈ ਦਿਲ ਕੰਬਾਊ ਖਬਰਾਂ ਹੁੰਦੀਆਂ ਨੇ ਜਿਵੇ ਮਾਲਟਾ ਕਿਸ਼ਤੀ ਕਾਂਡ ਤੇ ਹੁਣ ਪਿਛੇ ਜਹੇ ਇਕ ਟਮਾਟਰ ਦੀ ਟਰੱਕ ਵਿਚ ਜੋ ਕਿ ਬੰਦ ਸੀ ਅਤੇ ਉਸ ਵਿਚ ਇੰਨੀ ਠੰਡ ਸੀ ਕਿ ੫੮ ਬੰਦੇ ਜੋ ਗਲਤ ਤਰੀਕੇ ਨਾਲ ਸਰਹਦ ਪਾਰ ਕੇ ਯੋਰਪ ਵਿਚ ਜਾ ਕੇ ਪੈਸੇ ਕਮਾਨ ਦੇ ਚਕਰ ਵਿਚ ਸਨ ਉਹ ਮਰ ਗਏ। ਜਿਵੇ ਦਿਲਾਵਰ ਨੇ ਲਿਖਿਆ ਏ ਕਿ ਅਗਰ ਮੈ ਸਾਰੀਆਂ ਗੱਲਾ ਲਿਖਾ ਤਾਂ ਇਹ ਕਹਾਣੀ ਕਦੀ ਮੁਕੇ ਈ ਨਾ ਉਸੇ ਤਰਾਂ ਅਗਰ ਡਿਟੇਲ ਲਿਖੀ ਤੇ ਮੇਰੀ ਚਿੱਠੀ ਵੀ ਨਹੀਂ ਮੁਕਨੀ। ਅੱਜ ਹਰ ਜਵਾਨ ਬੱਚਾ ਇਕ ਵੀਜ਼ਾ ਪ੍ਰਾਪਤ ਕਰਨ ਲਈ ਆਪਣੀ ਸਾਰੀ ਜਵਾਨੀ ਲੇਖੇ ਲਾ ਦਿੰਦਾ ਪਿਆ ਏ ਇਥੇ ਜਦੋਂ ਕੋਈ ਵਿਆਹਿਆ ਹੋਇਆ ਮੁੰਡਾ ਅਪਨਾ ਘਰ ਪ੍ਰੀਵਾਰ ਅਤੇ ਇਕ ਦੋ ਨਿਕੇ ਬੱਚੇ ਤੇ ਜਵਾਨ ਪਤਨੀ ਨੂੰ ਛਡ ਕੇ ਪ੍ਰਦੇਸ ਜਾਂਦਾ ਏ ਤੇ ਫਿਰ ਉਥੇ ਜਾ ਕੇ ਐਸ ਤਰ੍ਹਾਂ ਫਸ ਜਾਂਦਾ ਏ ਕਿ ਕਈ ਸਾਲਾਂ ਮਗਰੋਂ ਜਦੋਂ ਉਸਨੂੰ ਗ੍ਰੀਨ ਕਾਰਡ ਮਿਲਦਾ ਏ ਤੇ ਉਹ ਗੋਰੀਆਂ ਨਾਲ ਪੇਪਰ ਮੈਰਿਜ ਕਰਕੇ ਪਕੇ ਹੋਣਾ ਹੰਦਾ ਏ ਤੇ ਗੋਰੀਆਂ ਫਿਰ ਪਿਛਾ ਈ ਨਹੀਂ ਛਡਦੀਆਂ ਤੇ ਮਿਹਨਤ ਦੀ ਬਹੁਤੀ ਕਮਾਈ ਦਾ ਹਿਸਾ ਉਹੀ ਖਾ ਜਾਂਦੀਆਂ ਨੇ, ਤੇ ਜਦੋਂ ਘਰ ਪਰਤਦਾ ਏ ਤਾਂ ਪਿਛੋ ਕਈ ਵਾਰੀ ਮਾਤਾ-ਪਿਤਾ ਰੱਬ ਨੂੰ ਪਿਆਰੇ ਹੋ ਚੁੱਕੇ ਹੁੰਦੇ ਨੇ। ਘਰ ਵਾਲੀ ਘਰ ਦਾ ਬੋਝ ਢੋਂਦੀ ਢੋਂਦੀ ਬੁੱਢੀ ਹੋ ਚੁਕੀ ਹੁੰਦੀ ਏ ਤੇ ਬੱਚੇ ਜਵਾਨ ਹੋ ਚੁਕੇ ਹੁੰਦੇ ਨੇ ਤੇ ਕਈ ਵਾਰੀ ਬੱਚੇ ਬਾਪ ਦਾ

ਡਰ ਸਿਰ ਤੇ ਨਾ ਹੋਣ ਕਾਰਨ ਵਿਗੜ ਚੁੱਕੇ ਹੁੰਦੇ ਨੇ ਉਸ ਵੇਲੇ ਉਹ ਬੱਚੇ ਆਪਨੇ ਪਾਪਾ ਨੂੰ ਪਛਾਨਦੇ ਵੀ ਨਹੀਂ ਕਿਉਂਕਿ ਜਦੋਂ ਪਾਪਾ ਘਰੋਂ ਗਿਆ ਸੀ ਉਦੋਂ ਤਾ ਉਹ ਜਵਾਨ ਸੀ ਹੁਣ ਤਾ ਚਿਟੀ ਦਾੜੀ ਆਲਾ ਬਾਪੂ ਲਗਦਾ ਏ ਜਾ ਦਾੜੀ ਕੇਸ ਹੈ ਈ ਨਹੀ ਅਤੇ ਇਕ ਹੋਰ ਤਰੀਕਾ ਲੋਕਾਂ ਨੇ ਲਭਿਆ ਏ ਇਧਰ ਦੇਸ਼ ਆ ਕੇ ਝੂਠ ਬੋਲ ਕੇ ਵਿਆਹ ਕਰਵਾ ਜਾਂਦੇ ਨੇ ਕੁੜੀਆਂ ਦੀਆਂ ਜ਼ਿੰਦਗੀਆਂ ਬਰਬਾਦ ਹੁੰਦੀਆਂ ਪਈਆ ਨੇ ਇਸ ਵਿਦੇਸ਼ ਦੇ ਸੋਚ ਪਿਛੇ ਤੇ ਇਸਤਰਾਂ ਇਹ ਬਿਮਾਰੀ ਅਗੇ ਤੋਂ ਅਗੇ ਫੈਲਦੀ ਜਾ ਰਹੀ ਏ। ਡਾਲਰਾਂ ਦਾ ਮੋਹ ਐਸਾ ਲਗਾ ਏ ਇਸ ਤੋਂ ਛੁਟਨ ਦਾ ਕੋਈ ਰਸਤਾ ਈ ਨਜ਼ਰ ਨਹੀਂ ਆ ਰਿਹਾ ਕੁਝ ਵੀ ਪੜ੍ਹ ਲਵੇ ਕੁਝ ਲਿਖ ਵਲੋਂ ਪਰ ਜਦੋ ਆਪਨੀ ਵਾਰੀ ਆਉਂਦੀ ਏ ਤਾਂ ਮੱਤ ਤੇ ਪੜ੍ਹਦਾ ਈ ਪੈ ਜਾਂਦਾ ਏ। ਕਰਜਾ ਚੁਕ ਕੇ ਵੀ ਪੁਤ ਨੂੰ ਪ੍ਰਦੇਸਾ ਨੂੰ ਤੋਰਨ ਵਿਚ ਫਖ਼ਰ ਮਹਿਸੂਸ ਕਰੀਦਾ ਏ। ਭਾਵੇਂ ਬੱਚੇ ਦਾ ਹਾਲ ਉਥੇ ਦਿਲਾਵਰ ਵਰਗਾ ਈ ਹੋਵੇ ਪਰ ਇਥੇ ਤਾਂ ਲੋਕੀ ਕਹਿਣਗੇ ਇਹਨਾਂ ਦਾ ਮੁੰਡਾ ਬਾਹਰ ਏ ਭਾਵੇਂ ਨਿਕੇ ਤੋਂ ਨਿਕਾ ਕੰਮ ਕਰਦਾ ਹੋਵੇ ਭਾਵੇ ਕਈ ਕਈ ਦਿਨ ਭੁਖਾ ਈ ਸਉਂਦਾ ਹੋਵੇ ਤੇ ਭਾਵੇਂ ਉਥੇ ਗਲਤ ਰਸਤੇ ਪੈ ਕੇ ਕੋਈ ਭਿਆਨਕ ਬਿਮਾਰੀ ਸਹੇੜ ਲਵੇ ਪਰ ਫਿਰ ਵੀ ਮਾਂ ਪਿਉ ਤਾਂ ਸਿਰ ਉਚਾ ਕਰਕੇ ਤੁਰਦੇ ਨੇ ਸਾਡੇ ਗੁਆਂਢ ਵਿਚੋਂ ਇਕ ਪ੍ਰੀਵਾਰ ਪੂਰਾ ਈ ਕਨੇਡਾ ਜਾ ਕੇ ਵਸ ਗਿਆ ਤੇ ਜਦੋ ੨-੩ ਸਾਲਾਂ ਬਾਦ ਉਹਨਾ ਵਿਚੋ ਪਥਰ ਵਰਗੀ ਮਜ਼ਬੂਤ ਲੇਡੀ ਜੋ ਇਥੇ ਇਕ ਬਹੁਤ ਵਧੀਆ ਸਕੂਲ ਦੀ ਟੀਚਰ ਸੀ ਅਤੇ ਜਾਨ ਵੇਲੇ ਉਹ ੫੦ ਸਾਲ ਦੀ ਸੀ ਪਰ ਉਹ ਕਦੀ ਵੀ ੪੦ ਉਤੇ ਨਹੀ ਸੀ ਦਿਸੀ ਤੇ ਉਸਦੇ ਹਸਬੈਂਡ ਬਹੁਤ ਹੀ ਵਧੀਆ ਨੌਕਰੀ ਤੋਂ ਰਿਜ਼ਾਇਨ ਕਰ ਕੇ ਗਏ ਸਨ, ਜਦੋ ਉਹ ਵਾਪਿਸ ਇੰਡੀਆ ਫੇਰੀ ਤੇ ਆਈ ਤਾ ਆਉਂਦਿਆ ਮੇਰੇ ਗਲੇ ਮਿਲ ਕੇ ਭੁਬੀ ਰੋਈ ਤੇ ਇਕ ਦਮ ੬੦ ਤੋਂ ਵੀ ਉਤੇ ਪਈ ਲੱਗੇ ਮੈਂ ਕਾਰਨ ਪੁਛਿਆ ਤਾ ਬੋਲੀ ਕੁਝ ਨਾ ਪੁਛ ਤੂੰ ਸਿੰਦਰ ਮੈ ਨਹੀਉਂ ਦਸ ਸਕਨਾ ਕਿ ਅਸੀ ਕਿਡੀ ਵਡੀ ਗਲਤੀ ਕੀਤੀ ਏ ਨੌਕਰੀਆਂ ਛਡ ਕੇ ਆਪਨਾ ਦੇਸ਼ ਛਡ ਕੇ, ਉਥੇ ਨੌਕਰੀ ਉਹਨਾਂ ਦੀ ਹੈਸੀਅਤ ਦੀ ਲੱਭੀ ਨਾ ਤੇ ਬੁਢਾਪਾ ਪੈਨਸ਼ਨ ਲੈ ਕੇ ਗੁਜ਼ਾਰਾ ਕਰਦੇ ਨੇ। ਨੂੰਹ ਪੁਤ ਅਪਨੇ ਕੰਮ ਚਲੇ ਜਾਂਦੇ ਨੇ ਤੇ ਸਾਰਾ ਘਰ ਦਾ ਕੰਮ ਤੇ ਬੱਚੇ ਸਾਭਣੇ ਇਹਨਾਂ ਨੇ ਜ਼ਿੰਮੇ ਨੇ। ਨੌਕਰ ਬਣ ਕੇ ਰਹਿ ਗਏ ਨੇਂ ਉਸ ਦਿਨ ਮੈਂ ਕਿਹਾ ਇਕ ਪਥਰ ਰੋ ਪਿਆ ਏ। ਇਕ ਹੋਰ ਮੇਰੀ ਸਹੇਲੀ ਬਹੁਤ ਦਿਨਾਂ ਬਾਦ ਮਿਲੀ ਬੜੀ ਕਮਜ਼ੋਰ ਜਹੀ ਦਿੱਸੀ ਕਾਰਨ ਪੁਛਿਆ ਤਾਂ ਬੋਲੀ ਮੁੰਡੇ ਦੋਵੇ ਅਮਰੀਕਾ ਚਲੇ ਗਏ ਨੇ ਕਲ੍ਹਿਆ ਜੀ ਨਹੀਂ ਲਗਦਾ ਮੈਂ ਕਿਹਾ ਤੂੰ ਵੀ ਚਲੀ ਜਾ ਕਹਿੰਦੀ ਹੋ ਆਈ ਆ ੨-੩ ਮਹੀਨੇ ਰਹਿ ਆਈ ਆ ਕੈਦ ਕਟ ਆਈ ਹਾਂ ਰੋ-ਰੋ ਕੇ ਅਖਾਂ ਸੁਜੀਆਂ ਪਈਆ ਸਨ ਉਸਦੀਆਂ। ਇਕ ਹੋਰ ਮਾਤਾ ਜੀ ਸਨ ਉਹਨਾਂ ਦਾ ਪੁਤਰ ਵੀ ਅਮਰੀਕਾ ਵਿਚ ਤੇ ਉਹ ਉਥੇ ਹੋ ਕੇ ਆਏ ਸਨ। ਮੈਂ ਕਿਹਾ ਵਾਹ ਬੀਜੀ ਤੁਸੀ ਤਾਂ ਅਮਰੀਕਾ ਵੇਖ ਆਏ ਅਗੋਂ ਜਵਾਬ ਸੀ ਕਾਹਦਾ ਅਮਰੀਕਾ ਪੁਤ ਮੈਂ ਤਾਂ ਜੇਹਲ ਈ ਕਟ ਆਈ ਆਂ ਛੇ ਮਹੀਨੇ ਦੀ ਇਸ ਤੋਂ ਬਾਵਜੂਦ ਵੀ ਅਸੀਂ ਨਹੀਂ ਸਮਝਦੇ ਪਏ ਦੁਨੀਆ ਬੜੀ ਨੇੜੇ ਹੋ ਗਈ ਏ ਭਾਵੇ ਤੁਸੀ ਕਿਸੇ ਵਕਤ ਵੀ ਕਿਸੇ ਨਾਲ ਗਲ ਕਰ ਲਵੋ ਭਾਵੇ ਇੰਟਰ ਨੈਟ ਤੇ ਈ ਮੇਲ ਦੁਆਰਾ ੪ ਸੇਕਿਡ ਵਿਚ ਲੈਟਰ ਲਿਖ ਪੜ ਲਵੋ ਪਰ ਫਿਰ ਵੀ ਇਸ ਦਾ ਹਲ ਤਾਂ ਕੋਈ ਨਾ ਕੋਈ ਲਭਣਾ ਈ ਪੈਣਾ ਏ। ਜਵਾਨੀਆਂ ਨਾ ਰੁਲਣ ਜਾਂ ਤੇ ਸਰਹਦਾਂ ਮਿਟਾ ਦਿਉ ਤੇ ਸਾਰੀ ਦੁਨੀਆ ਇਕ ਕਰ ਦਿਉ ਜਾ ਫਿਰ ਆਪਣੇ ਦੇਸ਼ ਵਿਚ ਈ ਰੋਜਗਾਰ ਅਤੇ ਸੁਵਿਧਾਵਾਂ ਦਿਉ ਤੇ ਡਾਲਰਾਂ ਦਾ ਪੜਦਾ ਅੱਖਾਂ ਤੋਂ ਲਾਹ ਸੁਟੋ, ਸੁਖ ਦੀ ਘੜੀ ਵਰਗੀਆਂ ਕਹਾਣੀਆਂ ਨੈਸ਼ਨਲ ਪਧਰ ਤੇ ਛਪਣੀਆ ਚਾਹੀਦੀਆ ਹਨ। ਬਲਕਿ ਇੰਟਰ ਨੈਸ਼ਨਲ ਪਧਰ ਤੇ ਛਪਨ ਯੋਗ ਹਨ।

ਬਾਕੀ ਸਭ ਕੁਝ ਤਾਂ ਵਰਿਆਮ ਵਿਚ ਹਮੇਸ਼ਾ ਈ ਚੰਗਾ ਅਤੇ ਬਹੁਤ ਚੰਗਾ ਈ ਪੜਨ ਨੂੰ ਮਿਲਦਾ ਏ ਪਰ ਬਾਜਵਾ ਜੀ ਨੇ ਵਿਅੰਗ ਰਾਹੀਂ ਮੱਛਰਾਂ ਤੋਂ ਜੋ ਅਖਵਾ ਦਿਤਾ ਉਹ ਹੰਡਰਡ ਵਨ ਪ੍ਰਸੈਂਟ ਸੱਚ ਏ ਪਰ ਸਿਧਾ ਤਾਂ ਕਿਸੇ ਪੁਤ ਧੀ ਭੈਣ ਭਰਾ ਨਾਲ ਇਸਤਰਾਂ ਗੱਲ ਨਹੀ ਨਾ ਕਰ ਸਕਦਾ ਕੋਈ। ਹਦ ਕਰ ਦੀ ਆਪਨੇ ਇਹ ਤਾਂ ਮਛਰ ਈ ਨੇ ਜੋ ਸਾਰੀ ਸਚਾਈ ਦੱਸ ਗਏ ਨੇ। ਹੁਣ ਤਾਂ ਸਭੋ ਕੁਝ ਈ ਮੁਕ ਗਿਆ ਏ। ਲਸੀ ਦੁੱਧ ਦੀ ਥਾਂ ਕੋਲਡ ਡਰਿੰਕ ਮਲੀ ਬੈਠੇ ਨੇ ਹੱਥਾਂ ਨਾਲ ਜੋ ਕੰਮ ਕਰੀਦਾ ਸੀ ਉਹ ਮਸ਼ੀਨਾ ਨੇ ਸਾਂਭ ਲਿਆ ਏ। ਦੁਨੀਆ ਦੀ ਨੁਹਾਰ ਬਦਲ ਗਈ ਏ। ਪਰ ਕੁਝ ਚੰਗਾ ਨਹੀਂ ਹੋਇਆ ਬੱਚਿਆਂ ਨੂੰ ਐਨਕਾਂ ਲੱਗੀ ਜਾਂਦੀਆਂ ਨੇ ਕਰੈਕਟਰ ਤਬਾਹ ਹੋਈ ਜਾ ਰਹੇ ਨੇ, ਜਵਾਨਾਂ ਦੇ ਮੂੰਹ ਤੇ ਰੌਣਕ ਈ ਨਹੀ ਰਹੀ ਕੀ-ਕੀ ਗੱਲ ਕਰੀਏ।

ਮੈਂ ਇਤਨਾ ਵਡਾ ਲੇਖ ਤਾਂ ਲਿਖ ਦਿਤਾ ਏ ਪਰ ਸੱਚ ਦੱਸਾਂ ਮੇਰੇ ਵੀ ਦੋਨੋਂ ਬੇਟੇ ਬਾਹਰ ਨੇ। ਵੱਡਾ ਥਾਈਲੈਂਡ ਵਿਚ ਅਤੇ ਨਿਕਾ ਅਸਟ੍ਰੇਲੀਆ ਵਿਚ ਪਰ ਦੋਨੋ ਲੀਗਲੀ ਗਏ ਨੇ। ਵਡਾ ਤਾਂ ਉਥੇ ਆਪਨੇ ਚਾਚਿਆਂ ਕੋਲ ਗਿਆ ਸੀ ਤੇ ਸੈਟ ਹੋ ਗਿਆ ਅਤੇ ਛੋਟਾ ਮਾਸਟਰ ਸਟੱਡੀ ਕਰਨ ਵਾਸਤੇ ੨ ਸਾਲ ਦਾ ਵੀਜ਼ਾ ਲੈ ਕੇ ਗਿਆ ਏ ਤੇ ਕੰਮ ਤੇ ਪੜਾਈ ਦੋਨੋਂ ਨਾਲ ਨਾਲ ਕਰਦਾ ਏ, ਪਤਾ ਨਹੀ ਵਿਚਾਰਾ ਕਿਵੇਂ ਰਹਿੰਦਾ ਹੋਵੇਗਾ ਸਾਨੂੰ ਤਾਂ ਕਹਿੰਦਾ ਹੈ ਠੀਕ ਹਾਂ ਮੈਂ ਖੁਸ਼ ਹਾਂ ਪਰ ਸਾਡਾ ਧਿਆਨ ਤਾਂ ਉਸ ਵਲ ਹਮੇਸ਼ਾ ਲਗਾ ਰਹਿੰਦਾ ਏ,.....ਪਰ ਸਮੇਂ ਦਾ ਚੱਕਰ ਹੈ ਅਸੀਂ ਰੋਕ ਨਹੀ ਸਕਦੇ।

*—ਸਿੰਦਰ ਕੌਰ, ਦਿੱਲੀ*

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੁਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ : ੫੧੯੮੬੯

---

ਹਰ ਪ੍ਰਕਾਰ ਦੀਆਂ ਚੁਗਾਠਾਂ ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕੀਟ.
ਇਕਹਿਰੀ ਪੁਲੀ, ਜਲੰਧਰ ਸ਼ਹਿਰ
ਫੋਨ ਨੰ. ੨੩੨੬੯੦

---

ਬਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ, ਪੜਤਲ,
ਚੀਲ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**DALIP SINGH PURAN SINGH SAGGU**

*(Timber Merchants)*

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ
Ph. : 58795, 59056
Mobile Ph.: 9814060489 Pager 96124089

---

## JANTA

## HYDRAULIC PRESSES

**JANTA ENGG. WORKS**
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰੱਖੋ

ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਅਤੇ ਲੱਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਇਕਹਿਰੀ ਪੁਲੀ, ਜਲੰਧਰ-੧੪੪੦੦੪
ਫੋਨ- ੨੩੯੨੯੪

---

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੁਗਾਠਾਂ,
ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)
ਇਕਹਿਰੀ ਪੁਲੀ, ਜਲੰਧਰ ਸ਼ਹਿਰ

*ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ*

**Registered No. PB/1017/2000** **MONTHLY WARIAM** Ladowali Road, Jalandhar-144 001
Registered with the Registrar of News Papers for India No. 26453/75 October - 2000

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ







ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।